# ਮਹਾਤਮਾ ਸੰਤਰੇਣ

ਪਿਆਰਾ ਸਿੰਘ ਪਦਮ



ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ ।
1978

# ਦੋ ਸ਼ਬਦ

ਪੰਜਾਬ ਵਿਚ ਸਦੀਆਂ ਤੋਂ ਗੁਰਮਖੀ ਲਿੱਪੀ ਦਾ ਵਰਤਾਰਾ ਰਿਹਾ ਹੈ ਤੇ ਪੰਜਾਬੀ ਰਚਨਾ ਤੋਂ ਇਲਾਵਾ ਹਿੰਦੀ ਰਚਨਾਵਾਂ ਅਤੇ ਕੁਝ ਸੰਸਕ੍ਰਿਤ ਤੇ ਫਾਰਸੀ ਕਿਤਾਬਾਂ ਵੀ ਇਸੇ ਵਿਚ ਲਿਖੀਆਂ ਪੜ੍ਹੀਆਂ ਜਾਂਦੀਆਂ ਰਹੀਆਂ ਹਨ। ਅਜੇਹੇ ਸੈਂਕੜੇ ਹੱਥ-ਲਿਖਤ ਗ੍ਰੰਥ ਪ੍ਰਾਪਤ ਹਨ ਜੋ ਪੰਜਾਬੀ ਨਹੀਂ ਤੇ ਹਿੰਦੀ ਹੋਣ ਦੇ ਬਾਵਜੂਦ ਗੁਰਮੁਖੀ ਵਿਚ ਹੀ ਲਿਖੇ ਮਿਲਦੇ ਹਨ। ਜ਼ਾਹਰ ਹੈ ਕਿ ਗੁਰਮੁਖੀ, ਸਦੀਆਂ ਤੋਂ ਸਾਡੇ ਲਿਖਣ ਦਾ ਮਾਧਿਅਮ ਰਹੀ ਤੇ ਹਰ ਸਾਹਿਤ-ਪ੍ਰੇਮੀ ਇਸ ਦੁਆਰਾ ਆਪਣਾ ਸਾਹਿਤਕ ਸ਼ੌਕ ਪੂਰਾ ਕਰਦਾ ਆਇਆ ਹੈ। ਇਸਦਾ ਵੱਡਾ ਲਾਭ ਇਹ ਹੋਇਆ ਕਿ ਪੰਜਾਬੀ ਲੋਕ, ਹਿੰਦੁਸਤਾਨ ਦੀ ਸਾਹਿਤ ਧਾਰਾ ਤੋਂ ਚੰਗੇ ਪਰਿਚਤ ਰਹੇ ਤੇ ਹਿੰਦੀ ਨੂੰ ਆਪਣੀ ਸੌਖ ਨਾਲ ਗੁਰਮੁਖੀ ਰਾਹੀਂ ਪੜ੍ਹਕੇ ਉਚਿਤ ਪ੍ਰਭਾਵ ਗ੍ਰਹਣ ਕਰਦੇ ਆਏ ਹਨ। ਦੂਜੇ, ਇਸ ਨਾਲ ਇਕ ਹਾਨੀ ਵੀ ਹੋਈ ਕਿ ਪੰਜਾਬ ਦੇ ਹਿੰਦੀ ਸਾਹਿਤ ਦਾ ਗਿਆਨ, ਧੁਰੰਧਰ ਹਿੰਦੀ ਵਿਦਵਾਨਾਂ ਤਕ ਨਹੀਂ ਪਹੁੰਚ ਸਕਿਆ। ਇਸਦਾ ਘਾਟਾ ਪੰਜਾਬ ਨੂੰ ਇਹ ਪਿਆ ਕਿ ਅਸਾਂ ਹਿੰਦੀ ਖੇਤਰ ਵਿਚ ਜਿਤਨਾ ਕੰਮ ਕੀਤਾ, ਉਤਨਾ ਸਾਨੂੰ ਸੇਹਰਾ ਨਹੀਂ ਮਿਲ ਸਕਿਆ। ਸੋ ਇਹ ਸਮੇਂ ਦੀ ਮੰਗ ਹੈ ਕਿ ਤਮਾਮ ਹਿੰਦੀ ਰਚਨਾਵਾਂ ਲਿਪਿਅੰਤਰ ਕਰਕੇ ਦੇਵਨਾਗਰੀ ਵਿਚ ਪ੍ਰਕਾਸ਼ਤ ਕੀਤੀਆਂ ਜਾਣ ਪਰ ਇਹ ਯੋਜਨਾ ਅਜੇ ਤਕ ਅਮਲੀ ਰੂਪ ਨਹੀਂ ਧਾਰ ਸਕੀ। ਇਸ ਕਰਕੇ ਪੁਰਾਤਨ ਰੀਤਿ ਨੂੰ ਛੱਡਣਾ ਮੁਨਾਸਬ ਨਹੀਂ ਜਾਪਦਾ, ਦੁਰਲਭ ਖਰੜਿਆਂ ਦਾ ਗੁਰਮੁਖੀ ਵਿਚ ਪ੍ਰਕਾਸ਼ਨ ਵੀ ਸਾਹਿਤ ਪ੍ਰੇਮੀਆਂ ਲਈ ਲਾਭਵੰਦਾ ਹੀ ਹੈ, ਇਸ ਨਾਲ ਸਾਡੀ ਸਾਹਿਤਕ ਸਾਖ ਕਾਇਮ ਰਹਿੰਦੀ ਹੈ।

ਮਹਾਤਮਾ ਸੰਤਰੇਣ ਇਕ ਉੱਘੇ ਧਰਮਾਤਮਾ ਸਨ ਜਿਨ੍ਹਾਂ ਦੂਰ ਦੂਰ ਧਰਮ-ਪ੍ਰਚਾਰ ਕੀਤਾ ਤੇ ਮਹਾਨ ਕਵੀ ਹੋਣ ਦੇ ਨਾਤੇ ਉੱਚ-ਕੋਟੀ ਦੀ ਸਾਹਿਤ ਰਚਨਾ ਵੀ ਕੀਤੀ। 'ਸ੍ਰੀਮਤਿ ਨਾਨਕ ਬਿਜੈ ਗ੍ਰੰਥ' ਆਪਦੀ ਸਭ ਤੋਂ ਵੱਡੀ ਰਚਨਾ ਹੈ, ਇਸਦੇ ਹੱਥਲਿਖਤ ਖਰੜੇ ਭੂਦਨ, ਲੇਹਲ ਕਲਾਂ ਤੇ ਬਾਲਾਪੁਰ ਪੀਠ ਵਿਚ ਸੁਰੱਖਿਅਤ ਹਨ। ਇਸ ਗ੍ਰੰਥ ਦੀ ਕਾਵਿ-ਵੰਨਗੀ ਤੇ ਹੋਰ ਫੁਟਕਲ ਰਚਨਾਵਾਂ ਸੰਕਲਿਤ ਕਰਕੇ ਇਹ ਸੰਚੀ ਤਿਆਰ ਕੀਤੀ ਗਈ ਹੈ ਤਾਂ ਕਿ ਬਾਬਾ ਸੰਤਰੇਣ ਜੀ ਦੀ ਸਾਹਿਤਕ ਸ਼ਖਸੀਅਤ ਪਾਠਕਾਂ ਦੇ ਸਨਮੁਖ ਆ ਸਕੇ। ਇਸ ਰਹੱਸਵਾਦੀ ਮਹਾਂਪੁਰਸ਼ ਦੀ ਰਚਨਾ ਡੂੰਘੇ ਤੇ ਵਚਿਤ੍ਰ ਅਨੁਭਵਾਂ ਨਾਲ ਭਰਪੂਰ ਹੈ ਜਿਸਨੂੰ ਵਰਤਮਾਨ ਯੁਗ ਛੇਤੀ ਛੇਤੀ ਪਰਵਾਣ ਕਰਨੋਂ ਝਿਜਕਦਾ ਹੈ, ਪਰ ਸੰਤਾਂ ਦੇ ਅਨੁਭਵ ਦਾ ਸੱਚ ਅਜੇਹਾ ਅਮਰ ਅਟੱਲ ਹੈ ਕਿ ਇਸਤੋਂ ਇਨਕਾਰ ਕਰਨਾ ਸੰਭਵ ਨਹੀਂ। ਇਹ ਸੰਤ-ਬਾਣੀ ਐਸੀ ਗਵਾਹੀ ਹੈ, ਜਿਸਤੇ ਭਰੋਸਾ ਕਰਨਾ ਹੀ ਪਵੇਗਾ।

ਅਸੀਂ, ਮਹੰਤ ਮੁਕਤ ਰਾਮ ਡੇਰਾ ਭੂਦਨ ਵਾਲਿਆਂ ਦੇ ਧੰਨਵਾਦੀ ਹਾਂ ਜਿਨ੍ਹਾਂ ਹੱਥ-ਲਿਖਤਾਂ ਦੇ ਦਰਸ਼ਨ ਕਰਾਏ ਤੇ ਬਜ਼ੁਰਗ ਮਹਾਂਪੁਰਸ਼ਾਂ ਦੇ ਚਿਤ੍ਰਾਂ ਦੇ ਫੋਟੋ ਦਿਤੇ। ਆਸ ਹੈ ਸਾਡੀਆਂ ਸੰਸਥਾਵਾਂ ਜਲਦੀ ਹੀ ਆਪਦੀ ਸੰਪੂਰਣ ਰਚਨਾ ਪ੍ਰਕਾਸ਼ਤ ਕਰਨ ਦਾ ਉੱਦਮ ਕਰਨਗੀਆਂ।

ਪੰਜਾਬੀ ਯੂਨੀਵਰਸਿਟੀ, ਪਟਿਆਲਾ। ਪਿਆਰਾ ਸਿੰਘ ਪਦਮ
ਜੂਨ, 1978

ਸਰਨਿਤੁਮਾਰੀਆਇਓਬਡੇਜਾਨ
ਕਰਦਾਗਾਸੰਤਰੇਣਮੁਤਿਪਤਿਤਕੋ
ਜਿਉਭਾਵੈਤਿਉਤਾਰਗਰਿਪਤਿਤ
ਉਧਾਰਨਨਾਮਸੁਣਿਕਾਈਸਰਨਿਮੈ
ਆਇਆਸਰਨਿਆਇਕੀਣਾਜਾਅ
ਬਤੁਮਕੋਹੇਗੁਰਗਾਇਆ੫੦ਸਲੋਕ
ਪਵਣੂਗੁਰੂਪਾਣੀਪਿਤਾਮਾਤਾਧਰਤਿ
ਮਹਤੁਦਿਵਸੁਰਾਤਿਦੁਇਦਾਈ
ਦਾਇਆਖੇਲੈਸਗਲਜਗਤੁ
ਚੰਗਿਆਈਆਬੁਰਿਆਈਆ
ਵਾਚੈਧਰਮੁਹਦੂਰਿ।ਕਰਮੀਆਪੋ
ਆਪਣੀਕੇਨੇੜੈਕੇਦੂਰਿ।ਜਿਨੀਨਾ
ਮੁਧਿਆਇਆਗਏਮਸਕਤਿਘਾ
ਲਿ।ਨਾਨਕਤੇਮੁਖਉਜਲੇਕੇ
ਤੀਛੁਟੀਨਾਲਿ।੫੧।ਇਤਿਸ੍ਰੀਮ
ਤਿਨਾਨਕਬਿਜੈਗ੍ਰੰਥੇਕਰਤਾਰਿਪੁਰਿ
ਖੰਡੇਅੰਗਦਵਾਮਦੇਵਸੰਬਾਦੇਨਾਮ
ਪਸਰਿਚਸਮੋਧਿਆਇ੧੬ਸਪੂਰ
ਨ

ਛੰਦਾ ੧੬੫

'ਸ੍ਰੀ ਮਤਿ ਨਾਨਕ ਬਿਜੈ ਗ੍ਰੰਥ' ਦਾ ਅੰਤਮ ਪੱਤਰਾ ([illegible])



ਮਹਾਤਮਾ ਸੰਤਰੇਣ ਜੀ ਦੇ ਵਿਦਿਆ-ਗੁਰੂ ਮਹੰਤ ਸਾਹਿਬਦਾਸ ਜੀ

# ਤਤਕਰਾ

# ਪ੍ਰਸਤਾਵਨਾ

ਪੰਜਾਬ ਦੇ ਹਿੰਦੀ ਅਤੇ ਪੰਜਾਬੀ ਸਾਹਿੱਤ ਨੂੰ ਜਿਵੇਂ ਸਾਡੇ ਰਹੱਸਵਾਦੀ ਸੰਤ-ਕਵੀਆਂ ਭਰਪੂਰ ਕੀਤਾ, ਉਹ ਵਿਸ਼ੇਸ਼ ਗੌਰਵ ਦਾ ਧਾਰਨੀ ਹੈ। ਪਹਿਲੇ-ਪਹਿਲ ਸਿੱਧਾਂ, ਜੋਗੀਆਂ, ਨਾਥਾਂ, ਗੁਰੂਆਂ, ਭਗਤਾਂ ਤੇ ਸੂਫੀ ਦਰਵੇਸ਼ਾਂ ਅਧਿਆਤਮਕ ਬਾਣੀ ਰਚ ਕੇ ਜ਼ਿੰਦਗੀ ਨੂੰ ਅਮਰ ਸੰਦੇਸ਼ ਦਿਤਾ ਤੇ ਫਿਰ ਇਸਦੀ ਵਿਆਖਿਆ ਵਜੋਂ ਅਤੇ ਮਹਾਂਪੁਰਸ਼ਾਂ ਦੇ ਜੀਵਨ ਅੰਕਿਤ ਕਰਦਿਆਂ ਇਹ ਸਾਹਿੱਤ-ਪ੍ਰਵਾਹ ਵਹਿੰਦਾ ਰਿਹਾ। ਇਸ ਸੰਤ-ਸਾਹਿਤ ਦੇ ਸਿਰਜਨਹਾਰਾਂ ਦੀ ਸੰਖਿਆ ਸੈਂਕੜਿਆਂ ਵਿਚ ਹੈ, ਜਿਸਦਾ ਅਜੇ ਤਕ ਪੂਰੀ ਤਰ੍ਹਾਂ ਮੁਲੰਕਨ ਨਹੀਂ ਕੀਤਾ ਜਾ ਸਕਿਆ।

**ਜੀਵਨ**

ਮਹਾਤਮਾ ਸੰਤਰੇਣ ਅਠਾਰ੍ਹਵੀਂ ਉਨ੍ਹੀਵੀਂ ਸਦੀ ਦੇ ਪ੍ਰਸਿੱਧ ਉਦਾਸੀ ਸਾਧੂ ਸਨ ਜਿਨ੍ਹਾਂ ਸਿਖ ਰਾਜ ਦੇ ਜ਼ਮਾਨੇ ਧਰਮ-ਪ੍ਰਚਾਰ ਦੀ ਸੇਵਾ ਤੋਂ ਇਲਾਵਾ ਸਾਹਿੱਤ-ਰਚਨਾ ਦਾ ਮਹਾਨ ਕੰਮ ਕੀਤਾ, ਹਿੰਦੀ ਵਿਚ ਕਈ ਗ੍ਰੰਥ ਲਿਖੇ ਤੇ ਪੰਜਾਬੀ ਵਿਚ ਵੀ ਚੋਖੀ ਰਚਨਾ ਕੀਤੀ। ਰਮਤੇ ਸਾਧੂ ਹੋਣ ਦੇ ਨਾਤੇ ਆਪ ਦੇ ਜੀਵਨ ਦੇ ਪੂਰਨ ਸਮਾਚਾਰ ਮਿਲਣੇ ਕਠਿਨ ਹਨ ਪਰ ਫਿਰ ਵੀ ਰਵਾਇਤ ਤੋਂ ਕੁਝ ਨਾ ਕੁਝ ਮਿਲ ਹੀ ਜਾਂਦਾ ਹੈ। ਇਕ ਸ੍ਰੋਤ ਅਨੁਸਾਰ ਆਪਦਾ ਪਿੰਡ ਸੰਗਤਪੁਰਾ ਜ਼ਿਲਾ ਅੰਮ੍ਰਿਤਸਰ ਦੱਸਿਆ ਗਿਆ ਹੈ। ਮਹੰਤ ਤਪੀਆ ਸਿੰਘ ਧਮਧਾਣ ਸਾਹਿਬ ਵਾਲੇ ਦਸਦੇ ਹਨ ਕਿ ਉਨ੍ਹਾਂ ਦੇ ਵਿਦਿਆ-ਗੁਰੂ ਨਿਰਮਲੇ ਸਾਧੂ ਬਾਬਾ ਬਚਿੱਤ੍ਰ ਸਿੰਘ (ਰਾਮਰੂਪ) ਜੁਆਨੀ ਵਿਚ ਉਨ੍ਹਾਂ ਪਾਸੋਂ ਪੜ੍ਹੇ ਸਨ, ਉਹ ਇਹੋ ਕਹਿੰਦੇ ਸਨ ਕਿ ਬਾਬਾ ਸੰਤਰੇਣ ਸੰਗਤ ਪੁਰੇ ਦੇ ਜੰਮਪਲ ਸਨ। ਦੂਜੇ ਸ੍ਰੋਤ ਅਨੁਸਾਰ ਆਪ ਦਾ ਜਨਮ ਸਿਰੀ ਨਗਰ (ਕਸ਼ਮੀਰ) ਵਿਚ ਪੰਡਿਤ ਹਰਿਵੱਲਭ ਤੇ ਮਾਤਾ ਸਾਵਿਤਰੀ ਦੇਵੀ ਦੀ ਕੁਖੋਂ 1798 ਬਿ. ਮੁਤਾਬਿਕ 1741 ਈ. ਵਿਚ ਹੋਇਆ। ਸੰਭਵ ਹੈ ਆਪਦੇ ਮਾਪੇ ਇਸ ਗੜਬੜ ਵਾਲੇ ਸਮੇਂ ਵਿਚ ਮੱਧ ਪੰਜਾਬ ਤੋਂ ਕਸ਼ਮੀਰ ਵਲ ਚਲੇ ਗਏ ਹੋਣ, ਇਹ ਸਮਾ ਮਿਸਲਾਂ ਦੀ ਸਥਾਪਨਾ ਤੋਂ ਪਹਿਲੋਂ ਦਾ ਹੈ ਜਦੋਂ ਕਿ ਨਾਦਰਸ਼ਾਹ ਤੇ ਅਹਿਮਦਸ਼ਾਹ ਦੇ ਹਮਲਿਆਂ ਨੇ ਇਥੇ ਅੰਨ੍ਹੀ ਮਚਾਈ ਹੋਈ ਸੀ। ਆਪ ਨੇ ਬਾਬਾ ਸਾਹਿਬਦਾਸ ਉਦਾਸੀ ਸਾਧੂ ਭੂਦਨ ਵਾਲਿਆਂ ਤੋਂ ਦੀਖਿਆ ਲਈ ਤੇ ਗੁਰਮੰਤ੍ਰ ਪ੍ਰਾਪਤ ਕੀਤਾ, ਜੈਸਾ ਕਿ ਉਨ੍ਹਾਂ ਖੁਦ ਲਿਖਿਆ ਹੈ :—

ਦੋਹਰਾ

ਸਭ ਨਾਮਨ ਸਿਰਿ ਨਾਮੁ ਹੈ, ਸਤਿ ਨਾਮ ਕਰਤਾਰ,<br>
ਆਦਿ ਦਯੋ ਗੁਰ ਮੋਹਿ ਸੋ, ਪਰਮ ਸੁ ਕ੍ਰਿਪਾ ਧਾਰਿ ।੧।*

---

* 'ਸ੍ਰੀ ਮਤਿ ਨਾਨਕ ਬਿਜੈ ਗ੍ਰੰਥ' ਦਾ ਅਸਲ ਹੱਥ-ਲਿਖਤ ਖਰੜਾ ਪਿੰਡ ਭੂਦਨ ਤਸੀਲ ਮਲੇਰਕੋਟਲਾ ਜ਼ਿਲਾ ਸੰਗਰੂਰ ਵਿਚ ਸੁਰਖਿਅਤ ਹੈ। ਇਸ ਦੀ ਜ਼ੀਰਾਕ ਕਾਪੀ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਲਾਇਬ੍ਰੇਰੀ ਵਿਚ ਰੱਖੀ ਗਈ ਹੈ। ਇਸ ਦੇ ਕੁਲ ਪੱਤਰੇ 1860 ਹਨ, ਜਿਸਦੇ ਪੰਨੇ 3720 ਬਣਦੇ ਹਨ। ਇਥੇ ਥਾਂ ਥਾਂ, ਅਸਲ ਖਰੜੇ ਦੇ ਪੱਤਰਿਆਂ ਦਾ ਹਵਾਲਾ ਦਿਤਾ ਗਿਆ ਹੈ।

**ਸਵੈਯਾ**

ਗੁਰ ਨਾਨਕ ਕੋ ਹਰਿ ਆਪ ਦਯੋ, ਸਚਖੰਡ ਗੁਰੂ ਜਬ ਆਪ ਸਿਧਾਯੋ
ਗੁਰ ਆਦਿ ਨਾਰਾਇਣ ਤੇ ਅਭਿਨੰਦਨ, ਲੇਕਰਿ ਸੋ ਜਲੁ ਬਾਹਰ ਆਯੋ
ਸੁਤ ਕੋ ਪੁਨ ਅੰਗਦ ਕੋ ਗੁਰ ਨਾਨਕ, ਆਪ ਸੁ ਮੰਤ੍ਰ ਆਇ ਸੁਣਾਯੋ
ਤਿਨ ਕੋ ਗੁਰ ਨਾਨਕ ਜੋਇ ਦਯੋ, ਗੁਰ ਸਾਹਿਬਦਾਸ ਸੁ ਮੋਹਿ ਬਤਾਯੋ । ੨ ।

(ਮੰਗਲ ਖੰਡ, ਅੱਠਵਾਂ ਅਧਿਆਇ, ਪੱਤਰਾ 37)

ਇਸ ਤਰ੍ਹਾਂ ਉਦਾਸੀ ਸਾਧੂ ਬਣ ਕੇ ਤੇ ਸੰਤਰੇਣ ਨਾਂ ਰਖਾਕੇ ਇਹ ਦੂਰ ਦੂਰ ਭ੍ਰਮਣ ਕਰਦੇ ਰਹੇ, ਘੁੰਮਦੇ-ਘੁਮਾਂਦੇ ਦੱਖਣ ਵਲ ਚਲੇ ਗਏ ਤੇ ਕਾਫ਼ੀ ਸਮਾਂ ਉਧਰ ਗੁਜ਼ਾਰਿਆ। ਬਾਲਾਪੁਰ ਪੀਠ ਜ਼ਿਲਾ ਅਕੋਲ੍ਹਾ ਵਿਚ ਇਨ੍ਹਾਂ ਦਾ ਡੇਰਾ ਅਜੇ ਤਕ ਮੌਜੂਦ ਹੈ, ਇਥੋਂ ਫਿਰ ਪੰਜਾਬ ਆ ਗਏ ਤੇ ਰਿਆਸਤ ਮਲੇਰਕੋਟਲੇ ਦੇ ਪਿੰਡ ਭੂਦਨ ਵਿਚ ਜੀਵਨ ਦਾ ਬਾਕੀ ਸਮਾਂ ਬਤੀਤ ਕੀਤਾ। ਇਥੇ ਹੀ 130 ਵਰ੍ਹੇ ਦੀ ਉਮਰ ਵਿਚ ਫੱਗਣ ਸੁਦੀ, 12, 1928 ਬਿ. ਨੂੰ (1871 ਈ.) ਆਪ ਦਾ ਦੇਹਾਂਤ ਹੋਇਆ। ਇਥੇ ਆਪ ਦੀ ਸਮਾਧਿ ਹੈ ਜੋ ਇਕ ਪ੍ਰੇਮਣ ਮਾਈ ਹੀਰਾ ਬਾਈ ਨੇ ਬਣਵਾਈ ਸੀ, ਇਸ ਮਾਈ ਦੇ ਉਚੇ ਗੁਣਾਂ ਦਾ ਚਰਚਾ ਸੰਤ ਜੀ ਨੇ 'ਸ੍ਰੀ ਮਤ ਨਾਨਕ ਬਿਜੈ ਗ੍ਰੰਥ' ਵਿਚ ਕੀਤਾ ਹੈ,** ਇਹ ਸ਼ਾਇਦ ਮਹਾਂ ਰਾਸ਼ਟਰ ਦੇ ਰਹਿਣ ਵਾਲੀ ਸੀ।

ਦੱਸਿਆ ਜਾਂਦਾ ਹੈ ਕਿ ਹਰਿਦੁਆਰ ਦੀ ਵਹੀ ਤੇ ਆਪ ਦਾ ਨਾਮ 'ਸੰਤਰੇਣ ਅਲੂਣੀਆਂ' ਕਰਕੇ ਦਰਜ ਹੈ। ਇਸ ਤੋਂ ਪਤਾ ਲਗਦਾ ਹੈ ਕਿ ਆਪ ਨੇ ਤਪ-ਸਾਧਨਾ ਵਜੋਂ ਲੂਣ ਦੀ ਵਰਤੋਂ ਨਾਂ ਮਾਤਰ ਜਾਂ ਬਿਲਕੁਲ ਨਹੀਂ ਸੀ ਕੀਤੀ। ਇਸੇ ਤਰ੍ਹਾਂ ਹੋਰ ਕਠਿਨ ਤਤਿੱਖਯਾ ਕਰਨ ਦਾ ਜ਼ਿਕਰ ਉਨ੍ਹਾਂ ਖੁਦ ਵੀ ਕੀਤਾ ਹੈ। ਕਵੀ ਲਿਖਦਾ ਹੈ।—

ਜਪ ਤਪ ਬਰਤ ਬਹੁਤ ਮੈਂ ਕੀਨੇ। ਨਿਜ ਤਨ ਕੋ ਬਹੁਤੇ ਦੁਖ ਦੀਨੇ
ਸਾਖੀ ਸ਼ਬਦ ਬਹੁਤ ਮੈ ਕਰੇ। ਤਿਨ ਕੋ ਜੀਵ ਪੜ੍ਹੇ ਸੋ ਤਰੇ ॥ ੧੫ ॥
ਪਰ ਮੇਰੇ ਉਰ ਸ਼ਾਂਤਿ ਨਾ ਆਈ। ਤਿਸਨਾ ਅਧਿਕ ਬਢੀ ਦੁਖਦਾਈ
ਫਿਰਯੋ ਦੇਸ ਬਿਦੇਸ ਮਝਾਰੇ। ਕੰਦ ਮੂਲ ਫਲ ਕਰੇ ਅਹਾਰੇ ॥ ੧੬ ॥
ਬਾਲਮੀਕਿ ਮੁਨਿਵਰ ਸੁਖਦਾਈ। ਮਿਲਿਓ ਮੋਹ ਸੁ ਸਹਿਜ ਸੁਭਾਈ
ਨਿਜ ਬ੍ਰਿਤਾਂਤ ਹੁਤੇ ਮਮ ਜੇਤੇ। ਕਰਯੋ ਮੋਹ ਨਿਵੇਦਨ ਤੇਤੇ ॥ ੧੭ ॥
ਜਿਸਤੇ ਸ਼ਾਂਤਿ ਪ੍ਰਾਪਤ ਹੋਇ; ਮੁਨਿਵਰ ਕਰਤਬ ਭਾਖੋ ਸੋਇ
ਇਸ ਕਾ ਭਾਖੋ ਮੋਹ ਉਪਾਇ। ਸੁਨਿ ਕਰ ਬੋਲੇ ਮੁਨਿਵਰ ਰਾਇ ॥ ੧੮ ॥
ਮੁਨਿਵਰ ਮੋ ਪ੍ਰਤਿ ਬਚਨ ਉਚਾਰੇ। ਜੋ ਮੈਂ ਕਹੋ ਸੁ ਕਰੋ ਉਦਾਰੇ
ਜਿਸਤੇ ਸ਼ਾਂਤਿ ਪ੍ਰਾਪਤ ਹੋਇ। ਭਾਖੋ ਪਰਮ ਉਪਾਵ ਸੁ ਤੋਇ ॥ ੧੯ ॥

---

** ਦੱਖਣ ਦੇਸ ਵਿਖੇ ਇਕ ਗੰਗਾ ਸੋਰਨਾ। ਪਰਮ ਸੁ ਪਾਵਨ ਤੀਰਥ ਤਹਿ ਸਮ ਹੋਰ ਨਾ।
ਤਿਸਕੇ ਤਟ ਪੈ ਬਸਤੀ ਏਕ ਸੁ ਜਾਨਿਯੇ। ਹੋ ਇਕ ਬਾਈ ਤਹਿ ਰਹੈ ਮੁ ਜਾਨ ਮਹਾਨਿਯੇ। ੯੦।
ਰਾਮ ਲਾਲ ਤਹਿ ਪਿਤਾ ਭਗਤਿ ਭਗਵਾਨ ਕੀ। ਸੀਲ ਧਰਮ ਮੈਂ ਮਨੋ ਸੁ ਦੂਜੀ ਮਜਾਨਕੀ
ਹੀਰਾ ਤਿਸਕਾ ਨਾਮ, ਜਾਨ ਮਹਾਨਿਯੇ। ਹੋ ਕਰਮਾ ਬਾਈ ਕਾ ਅਵਤਾਰ ਸੁ ਜਾਨਿਯੇ। ੯੧।
ਹੀਰਾਂ, ਹੀਰਾ ਭਈ ਸੁ ਭਗਤੀ ਭਾਇ ਤੇ, ਤਿਸਕੇ ਕਾਮ ਸਮਾਰੇ ਹਰਿ ਸਭ ਆਇ ਤੇ
ਗੁਰ ਸੇਵਾ ਮੈਂ ਤਤਪਰ ਬਾਈ ਜਾਨਿਯੇ। ਹੋ ਤਨ ਮਨ ਲਾਇ ਸੁ ਸੇਵਾ ਕਰੈ ਮਹਾਨਿਯੇ। ੯੬।

(ਪੱਤਰਾ 1849)

**ਸ੍ਵੈਯਾ**

ਹਰਿ ਕੇ ਗੁਰ ਕੇ ਗੁਨ ਸੰਤਨ ਕੇ, ਬਟਨੋ ਤਨ ਤੇ ਮਨ ਤੇ ਚਿਤ ਲਾਈ
ਇਸ ਤੇ ਸੁਖ ਸਾਂਤਿ ਸੁ ਪ੍ਰਾਪਤਿ ਹੈ, ਤੁਮ ਔਰ ਉਪਾਵ ਕਰੋ ਨਹਿ ਕਾਈ
ਇਮ ਭਾਖ ਸਲੋਕ ਦਏ ਸੁ ਓਨੀ, ਪੁਨ ਲੋਖ ਭਯੋ ਸੁ ਮੁਨੀ ਸੁਖਦਾਈ
ਹਰਿ ਕੇ ਗੁਰ ਕੇ ਗੁਨ ਸੰਤਨ ਕੇ, ਬਰਨੇ ਹਮ ਨੇ ਮਨ ਮੈ ਹਰਖਾਈ ॥ ੧੨੦ ॥

(ਕਰਤਾਰਪੁਰ ਖੰਡ, 15 ਵਾਂ ਅਧਿਆਇ, ਪੱਤਰਾ 1851)

ਆਪ ਉਦਾਸੀ ਸਾਧੂ ਸਨ ਤੇ ਉਦਾਸੀ ਹੋਣ ਉਤੇ ਬੜਾ ਫ਼ਖਰ ਕਰਦੇ ਸਨ, ਇਸ ਕਰਕੇ ਆਪ ਨੇ ਕਾਫ਼ੀ ਅਰਸਾ ਘੁੰਮ ਫ਼ਿਰ ਕੇ ਪ੍ਰਚਾਰ ਕਰਨ ਵਿਚ ਗੁਜ਼ਾਰਿਆ ਤੇ ਥਾਂ ਥਾਂ ਧਰਮਸ਼ਾਲਾਵਾਂ ਵੀ ਸਥਾਪਤ ਕੀਤੀਆਂ। ਕਿਹਾ ਜਾਂਦਾ ਹੈ ਕਿ ਗੁਜਰਾਂਵਾਲੇ ਆਪਦਾ ਇਕ ਡੇਰਾ ਸੀ ਜਿਸ ਨਾਲ ਮਹਾਰਾਜਾ ਰਣਜੀਤ ਸਿੰਘ ਨੇ ਦੋ ਪਿੰਡ ਲਾਏ ਹੋਏ ਸਨ।

ਇਕ ਆਪਦਾ ਡੇਰਾ ਬਾਲਾਪੁਰ ਵਿਚ ਹੈ ਤੇ ਪਿੰਡ ਭੂਦਨ ਵਾਲੇ ਡੇਰੇ ਨੂੰ ਉਤਰਾਧਿਕਾਰੀਆਂ 'ਸ੍ਰੀ ਸੰਤਰੇਣ ਆਸ਼੍ਰਮ' ਨਾਂ ਦੇ ਕੇ ਆਪ ਦੀ ਯਾਦਗਾਰ ਨੂੰ ਕਾਇਮ ਰੱਖਣ ਦਾ ਜਤਨ ਕੀਤਾ ਹੈ। ਇਸ ਡੇਰੇ ਵਿਚ ਆਪਦੀਆਂ ਰਚਨਾਵਾਂ ਦੇ ਹੱਥ-ਲਿਖਤ ਗ੍ਰੰਥ ਸਾਂਭ ਕੇ ਰੱਖੇ ਹੋਏ ਹਨ ਤੇ ਕੁਝ ਗ੍ਰੰਥ ਬਾਲਾਪੁਰ ਪੀਠ ਦੇ ਡੇਰੇ ਵਿਚ ਵੀ ਪਏ ਦੱਸੇ ਜਾਂਦੇ ਹਨ। ਆਪ ਨੇ ਆਪਣੀ ਕਿਸੇ ਲਿਖਤ ਵਿਚ ਸੰਨ ਸੰਮਤ ਨਹੀਂ ਦਿਤਾ, ਇਸ ਕਰਕੇ ਆਪਦੇ ਰਚਨਾ-ਕਾਲ ਦਾ ਨਿਸਚਤ ਪਤਾ ਲਾਉਣਾ ਔਖਾ ਹੈ ਪਰੰਤੂ ਅਨੁਮਾਨ ਤੋਂ ਇਉਂ ਪ੍ਰਤੀਤ ਹੁੰਦਾ ਹੈ ਕਿ ਆਪਨੇ ਬਹੁਤੀ ਰਚਨਾ ਅਠਾਰ੍ਹਵੀਂ ਸਦੀ ਦੇ ਅੰਤ ਵਿਚ ਹੀ ਕੀਤੀ। ਚੂੰਕਿ ਆਪ ਦੀ ਆਯੂ 130 ਵਰ੍ਹੇ ਸੀ ਇਸ ਕਰਕੇ ਹੋ ਸਕਦਾ ਹੈ, ਉਨ੍ਹੀਵੀਂ ਸਦੀ ਦੇ ਕੁਝ ਪਹਿਲਿਆਂ ਦਹਾਕਿਆਂ ਵਿਚ ਵੀ ਕੁਝ ਰਚਨਾਂ ਰਚੀ ਹੋਵੇ।

**ਰਚਨਾ**

ਆਪ ਦੀਆਂ ਬਹੁਤੀਆਂ ਰਚਨਾਵਾਂ ਅਪ੍ਰਕਾਸ਼ਿਤ ਭੂਦਨ ਦੇ ਡੇਰੇ ਵਿਚ ਹਨ ਤੇ ਕੁਝ ਹੋਰ ਵੱਖੋ ਵੱਖ ਹੱਥ-ਲਿਖਤ ਖਰੜਿਆਂ ਵਿਚ ਮਿਲਦੀਆਂ ਹਨ। ਮੇਰੇ ਪਾਸ ਵੀ ਫੁਟਕਲ ਰਚਨਾਵਲੀ ਦਾ ਇਕ ਖਰੜਾ ਹੈ। ਇਨ੍ਹਾਂ ਸਾਰੀਆ ਦਾ ਵੇਰਵਾ ਇਸ ਪਰਕਾਰ ਹੈ :—

1. ਸ੍ਰੀ ਮਤਿ ਨਾਨਕ ਬਿਜੈ ਗ੍ਰੰਥ
2. ਮਨ ਪ੍ਰਬੋਧ* (ਇਸ ਦਾ ਜ਼ਿਕਰ ਨਾਨਕ ਬਿਜੈ ਗ੍ਰੰਥ ਵਿਚ ਹੈ)
3. ਅਨਭੈ ਅੰਮ੍ਰਿਤ (ਵੇਦਾਂਤ ਵਿਚਾਰ)
4. ਸ੍ਰੀ ਗਰੂ ਨਾਨਕ ਬੋਧ**
5. ਉਦਾਸੀ ਬੋਧ
6. ਗੁਰ ਮਹਿਮਾ

---

* 'ਮਨਪ੍ਰਬੋਧ' ਗ੍ਰੰਥ ਮੈਂ, ਬਹੁਰ ਹਮ ਕੀਓ ਉਚਾਰ
ਇਸ ਮੈ ਰਹਯੋ ਪ੍ਰਸੰਗ ਜੋ, ਤਿਸ ਮੈ ਲੇਹੁ ਨਿਹਾਰ ॥ ੬੫ ॥

(ਖਡੂਰ ਖੰਡ, ਅਧਿਆ 14, ਪੱਤਰਾ 787)

** 'ਗੁਰ ਨਾਨਕ ਬੋਧ', ਨਾਨਕ ਬਿਜੈ ਗ੍ਰੰਥ ਦੇ ਵਧੇਰੇ ਵੱਡਾ ਹੋ ਜਾਣ ਕਾਰਣ ਵੱਖਰਾ ਲਿਖਿਆ ਗਿਆ ਸੀ
'ਨਾਨਕ ਬੋਧ ਗ੍ਰੰਥ ਮਝਾਰੇ। ਬ੍ਰਹਮ ਗਯਾਨ ਹਮ ਕੀਓ ਉਚਾਰੇ
ਅਬ ਇਹ ਗ੍ਰੰਥ ਬਹੁਤ ਬਢ ਗਯੋ। ਇਸਤੇ ਗ੍ਰੰਥ ਸੁ ਨਯਾਰਾ ਕਯੋ।' ੧੧੦।

(ਪੱਤਰਾ 1850)

7. ਗੁਰ-ਗਿਆਨ ਮਹਾਤਮ
8. ਵੈਰਾਗ ਛੰਦ
9. ਗਿਆਨ ਛੰਤ
10. ਗੁਰਸਿਖ ਸੰਥਾ ਫਲ ਰੂਪ ਭਜਨ
11. ਦੋਹਰੇ ਸਾਧ ਰੀਤਿ ਕੇ
12. ਰਾਜਨੀਤਿ
13. ਕਾਯਾ ਮਹਾਤਮ
14. ਦੋਹਰੇ ਸਿਧਾਂਤ ਕੇ
15. ਸ਼ਬਦ
16. ਕਬਿੱਤ ਮਗਨ ਰਸ ਭੇਦ ਕੇ
17. ਰੇਖਤੇ
18. ਝੂਲਣੇ
19. ਮਾਝਾਂ
20. ਸਾਧਾਂ ਦੇ ਲੱਖਣਾਂ ਦੀਆਂ ਮਾਝਾਂ
21. ਸੀਹਰਫ਼ੀਆਂ
22. ਗੁਰਸਿਖ ਸੰਬਾਦ (ਵਾਰਤਕ) ਆਦਿ

ਪਹਿਲੀਆਂ ਪੰਜ ਪੁਸਤਕਾਂ ਤੋਂ ਇਲਾਵਾ ਬਾਕੀ ਬਹੁਤੀਆਂ ਨਿੱਕੀਆਂ ਨਿੱਕੀਆਂ ਫੁਟਕਲ ਰਚਨਾਵਾਂ ਹਨ ਤੇ ਹਿੰਦੀ ਵਿਚ ਹਨ। ਚਾਰ ਸੀਹਰਫੀਆਂ ਤੇ ਡੇਢ ਸੌ ਤੋਂ ਉਤੇ ਮਾਝਾਂ ਪੰਜਾਬੀ ਵਿਚ ਹਨ ਜੋ ਇਸ ਰਹੱਸਵਾਦੀ ਕਵੀ ਦੀ ਮਹਾਨਤਾ ਨੂੰ ਪ੍ਰਗਟਾਉਂਦੀਆਂ ਹਨ। 20ਕੁ ਸਾਲ ਹੋਏ ਇਹ ਮੈਂ ਵੱਖਰੀ ਸੰਚੀ 'ਮਹਾਂ ਕਵੀ ਸੰਤਰੇਣ' (1959) ਵਿਚ ਛਾਪੀਆਂ ਸਨ।

ਪੰਜਾਬੀ ਰਚਨਾ ਦੇ ਪਾਠ ਤੋਂ ਇਹ ਗੱਲ ਭਲੀ-ਭਾਂਤ ਪਰਗਟ ਹੈ ਕਿ ਇਸਦਾ ਰਚਨਹਾਰ ਕੋਈ ਉੱਚੇ ਸੁੱਚੇ ਤੇ ਹੰਢੇ-ਵੰਢੇ-ਜੀਵਨ ਵਾਲਾ ਅਨੁਭਵੀ ਮਹਾਂਪੁਰਸ਼ ਸੀ। ਸੰਤਾਂ ਸਾਧਾਂ ਬਾਰੇ ਲਿਖੀਆਂ ਮਾਝਾਂ ਇਸ ਗੱਲ ਦੀ ਗਵਾਹੀ ਹਨ ਕਿ ਕਰਤਾ ਨੂੰ ਸੰਤਗੀਰੀ ਜੀਵਨ ਦਾ ਚੰਗਾ ਲੰਮਾ ਤਜਰਬਾ ਸੀ ਤੇ ਉਨ੍ਹਾਂ ਦੇਸ ਵਿਚ ਨਕਲੀ ਤੇ ਅਸਲੀ ਸੰਤ ਸਾਧੂਆਂ ਦੇ ਰੰਗ ਢੰਗ ਖੁਦ ਅੱਖੀਂ ਵੇਖੇ ਸਨ। ਪਰੰਤੂ ਉਨ੍ਹਾਂ ਦੀ ਆਪਣੀ ਸ਼ਖਸੀਅਤ ਇਤਨੀ ਨਿਰਮਾਣ ਸੀ ਕਿ ਉਨ੍ਹਾਂ ਕਿਤੇ ਆਪਣਾ ਆਪਾ ਨਹੀਂ ਜਤਾਇਆ।

'ਸਭ ਕਿਛੁ ਬਣਿਆ ਤੇ ਕੁਝ ਨ ਬਣਿਆ, ਅਸਾਂ ਲੱਧੀ ਢੂੰਡ ਨਿਸ਼ਾਨੀ
ਸਭ ਕਿਛ ਕਰਦੇ ਤੇ ਕੁਝ ਨ ਕਰਦੇ, ਇਥੇ ਚਾਲ ਇਹਾ ਇਨਸਾਨੀ
ਅਤੇ ਜੋ ਬਣਿਆਂ ਸੋ ਆਪੇ ਬਣਿਆ, ਨਹੀਂ ਦੂਜਾ ਜ਼ਿਕਰ ਜ਼ਬਾਨੀ
ਸੰਤਰੇਣ ਅਸਾਂ ਕੀ ਲੈ ਵਾਰਿਆ, ਜੇ ਜੀਉ ਕੀਤਾ ਕੁਰਬਾਨੀ।'

'ਲਾ ਮਕਾਨ ਵਿਚ ਸੈਰ ਅਸਾਡਾ, ਉਥੇ ਹੋਰ ਨ ਪਹੁੰਚੇ ਕੋਈ
ਲੱਖ ਸਿਆਣੇ ਤੇ ਇਲਮਾਂ ਵਾਲੇ, ਹਰਗਿਜ਼ ਲਹਨਿ ਨ ਢੋਈ
ਪਹੁੰਚੇ ਸੋ ਜੁ ਖੁਦੀ ਥੀਂ ਗੁਜ਼ਰੇ, ਜਿਨ੍ਹਾਂ ਦਿਲ ਦੀ ਸਾਫ਼ੀ ਹੋਈ
ਸੰਤਰੇਣ ਕੀ ਸਰਫਾ ਸਿਰ ਦਾ, ਉਥੇ ਬਿਨ ਸਿਰ ਲੱਖ ਖਲੋਈ।

'ਦੇਹੁ ਦੀਦਾਰ ਸਿੱਕ ਲਾਹ ਅਸਾਡੀ, ਅਸੀਂ ਦਰਸ ਤਿਰੇ ਦੇ ਪਿਆਸੇ

ਈਹੋ ਮੰਗਾਂ ਜੋ 'ਕੁਝ ਨ ਮੰਗਾਂ', ਇਹਾ ਖੈਰੁ ਪਵੈ ਵਿਚਿ ਕਾਸੇ
ਢੂੰਢਾਂ ਤੈਨੂੰ ਅਤੇ ਲੱਭਾਂ ਮੈਨੂੰ, ਅਸੀਂ ਅਜਬ ਹੈਰਾਨ ਥੀਆ ਸੇ
ਸੰਤਰੇਣ ਸੋਈ ਪਿਆਰਾ ਮਿਲਿਆ, ਜੋ ਅੱਗੇ ਮਿਲਿਆ ਹੋਇਆ ਸੇ।

'ਜਿਨ੍ਹਾਂ ਨੂੰ ਲਗੇ ਸ਼ਉਕ ਮੌਲੇ ਦਾ, ਸਭ ਕਿਝ ਸਿਰ ਤੇ ਝੱਲਦੇ
ਝੱਖੜ ਝਾਂਜੇ ਤੇ ਲੱਖ ਅਨ੍ਹੇਰੀਆਂ, ਉਹ ਵਾਂਙ ਸੁਮੇਰੁ ਨ ਹਲਦੇ
ਭੁੱਖ ਵਿਚ ਰੱਜਣ, ਨੰਗ ਵਿਚ ਕੱਜਣ, ਉਹ ਭੁੱਖੇ ਨੀ ਇਕ ਗੱਲ ਦੇ
ਸੰਤਰੇਣ ਜਿਨ੍ਹਾਂ ਅੱਖੀਂ ਡਿੱਠਾ, ਕੀ ਆਖਣ ਸੁਖ ਇਕ ਪਲ ਦੇ। (ਪੰਜਾਬੀ ਮਾਝਾਂ)

ਇਸੇ ਤਰ੍ਹਾਂ ਸ੍ਰੀ 'ਨਾਨਕ ਬਿਜੈ ਗ੍ਰੰਥ' ਵਿਚ ਉਨ੍ਹਾਂ ਆਪਣੀ ਨਿੰਮ੍ਰਤਾ ਪ੍ਰਗਟਾਉਂਦਿਆਂ ਲਿਖਿਆ ਹੈ ਕਿ ਮੈਂ ਕੋਈ ਕਵੀ ਨਹੀਂ ਤੇ ਨਾ ਹੀ ਬਹੁਤਾ ਕਾਵਿ-ਗਿਆਨ ਰੱਖਦਾ ਹਾਂ, ਮੇਰੀ ਅਵਸਥਾ ਅਣਜਾਣ ਬਾਲ ਵਰਗੀ ਹੈ ਤੇ ਮੇਰੀ ਰਚਨਾ, ਬਾਲਕ ਦੇ ਤੁਤਲਾਉਣ ਵਰਗੀ; ਆਪ ਲਿਖਦੇ ਹਨ :

ਜੈਸੇ ਕੋਉ ਲਘੁ ਬਾਲ ਬੋਲ ਨਾ ਸਕੇ ਬਿਸਾਲ,
ਬੋਲਿਆ ਤੋ ਚਾਹੇ ਪਰ ਬੋਲ ਨ ਸਕਤ ਹੈ
ਰੋਟੀ ਕੋ ਓਟੀ ਕਹੈ, ਮਾਤਾ ਕੋ ਸੁ ਆਤਾ ਕਹੈ,
ਚੂਚੀ ਕੋ ਸੁ ਊਚੀ ਕਹੈ ਤੋਤਲ ਬੋਲਤ ਹੈ
ਤੋਤਲਿ ਬਚਨ ਸੁਨਿ ਮਾਨਤ ਨ ਬੁਰਾ ਪੁਨਿ,
ਜਨਨੀ ਕਹਤ 'ਬਾਲ ਬੋਲਨ ਸਿਖਤ ਹੈ'
ਤੈਸੇ ਕਵਿ ਬੁਧਿਵਾਨ ਔਰ ਸੰਤ ਜੋ ਮਹਾਨ
ਬਾਲਕ ਸਮਾਨ ਜਾਨ ਬੁਰਾ ਨ ਮਨਤ ਹੈ।25।
ਤੈਸੇ ਮਮ ਛੰਦ-ਪ੍ਰਬੰਧ ਹੂੰ ਕੋ ਗਯਾਨ ਨਹੀਂ,
ਲਘੁ ਪੁਨ ਦੀਰਘ ਨ ਅੱਛਰੁ ਸੁ ਜਾਨ ਹੈ
ਸ੍ਵਰ ਪੁਨ ਵਿਅੰਜਨ ਪਲੁਤ ਹੂੰ ਕੋ ਗਯਾਨ ਨਹਿ,
ਸ਼ੁਭਾਸ਼ੁਭ ਗੁਣ ਕੀ ਨ ਮੋਹਿ ਸੁ ਪਛਾਨ ਹੈ
ਤੁਕ ਛੰਦ-ਭੰਗ ਦੋਊ ਅਰਥ ਨ ਮਿਲੈ ਕੋਊ,
ਬਾਲਕ ਸਮਾਨ ਗਿਰਾ ਤੋਤਰ ਸਮਾਨ ਹੈ
ਸੰਤ ਕਵਿ ਬੁਧਿਵਾਨ ਪਰਮ ਦਿਆਲ ਜਾਨਿ,
ਮਾਨਤਿ ਨ ਗੈਰ ਸੰਤ ਕਰੁਣਾ ਕੀ ਖਾਨ ਹੈ।26।

(ਮੰਗਲ ਖੰਡ ਅਧਿਆਇ 8, ਪੱਤਰਾ 39)

ਹਮਰੇ-ਮਹਿੰ ਔਗਾਣ ਹੈਂ ਜਿਤਨੇ, ਤਿਤਨੇ ਨਭ ਮਾਹਿ ਨਹੀਂ ਗੁਰ ਤਾਰੇ।
ਬਰਖਾ ਜਲ਼ ਬੂੰਦ ਨਹੀਂ ਤਿਤਨੀ, ਚਹੁੰ ਮਾਸ ਪਰੈ ਜਿਤਨੀ ਹਰਿ ਧਾਰੇ।
ਅਵਨੀ[1] ਸਿਕਤਾ ਕਨ[2] ਨ ਤਿਤਨੇ; ਜਿਤਨੇ ਮਮ ਔਗੁਣ ਆਹਿ ਉਦਾਰੇ।
ਮਮ ਔਗੁਣ ਕਾ ਕਛੁ ਪਾਰ ਨਹੀਂ, ਲਿਖਤੇ ਲਿਖਤੇ ਜਮ ਦਾਸ ਸੁ ਹਾਰੇ।54।

(ਪੱਤਰਾ 1828)

1. ਧਰਤੀ
2. ਰੇਤ ਦੇ ਕਿਣਕੇ

ਇਕ ਥਾਂ ਹੋਰ ਲਿਖਦੇ ਹਨ :

ਮੈਂ ਮਤਿ ਹੀਨ ਬੁਧਿ ਕਾ ਹੀਨਾ । ਰਾਮ, ਗ੍ਰੰਥ ਇਹੁ ਪੂਰਾ ਕੀਨਾ ।
ਮੋ ਮੈਂ ਸ਼ਕਤੀ ਨਾਹਿ ਨ ਰਾਈ । ਇਹ ਸਭ ਸ਼ਕਤੀ ਰਾਮ ਕੀ ਭਾਈ ।।22।
ਪ੍ਰੇਰਿਓ ਮੋਹ ਗਯੋ ਰਾਮ ਉਚਾਰੇ
ਤਿਉਂ ਤਿਉਂ ਮੈਂ ਲਿਖ ਅੱਛਰ ਡਾਰੇ ।
ਪ੍ਰਣਵਿ ਤਾਂਹਿ ਸੁ ਸਾਰੰਗ ਪਾਣੀ
ਜਾਸ ਕ੍ਰਿਪਾ ਗੁਰ ਕਥਾ ਵਖਾਣੀ ।123।

(ਪੱਤ੍ਰਾ 1858)

ਅੰਤ ਵਿਚ ਕਵੀ ਨੇ ਇਥੋਂ ਤਕ ਵੀ ਕਿਹਾ ਹੈ ਕਿ ਜਿਵੇਂ : ਬਿਦਰ ਦੇ ਘਰ ਛਿਲਕੇ, ਭੀਲਨੀ ਦੇ ਬੇਰ, ਕਰਮਾਬਾਈ ਦੀ ਖਿਚੜੀ ਤੇ ਭਾਈ ਲਾਲੋ ਦੀ ਸੁੱਕੀ ਰੋਟੀ ਪਰਵਾਨ ਕੀਤੀ ਗਈ ਸੀ, ਤਿਵੇਂ ਮੇਰੇ ਗ੍ਰੰਥ ਦੇ ਇਹ ਪ੍ਰੇਮ-ਬਚਨ ਵੀ ਜ਼ਰੂਰ ਪ੍ਰਭੂ-ਦਰ ਤੇ ਪਰਵਾਨ ਹੋਣਗੇ ।' ਐਸਾ ਮੈਨੂੰ ਭਰੋਸਾ ਹੈ ।

(ਪੱਤਰਾ 1858)

## ਸ੍ਰੀ ਮਤਿ ਨਾਨਕ ਬਿਜੇ ਗ੍ਰੰਥ

ਬਾਬਾ ਸੰਤਰੇਣ ਜੀ ਦੀ ਸਾਰੀ ਰਚਨਾਵਲੀ ਵਿਚੋਂ 'ਸ੍ਰੀ ਮਤਿ ਨਾਨਕ ਬਿਜੈ' ਇਕ ਵੱਡਾ ਤੇ ਵਿਸ਼ੇਸ਼ ਗ੍ਰੰਥ ਹੈ ਜੋ ਅਜੇ ਤਕ ਅਪ੍ਰਕਾਸ਼ਿਤ ਹੈ, ਇਸ ਵਿੱਚ ਗੁਰੂ ਨਾਨਕ ਸਾਹਿਬ ਜੀ ਦੀ ਜੀਵਨ-ਗਾਥਾ ਅੰਕਿਤ ਕੀਤੀ ਗਈ ਹੈ । ਇਸ ਜੀਵਨ ਕਥਾ ਦਾ ਮੁਖ ਆਧਾਰ ਬਾਲੇ ਵਾਲੀ ਜਨਮ ਸਾਖੀ ਹੈ ਤੇ ਇਸ ਕਥਾਵਸਤੂ ਨੂੰ ਲੈ ਕੇ ਪੁਰਾਣਕ ਸ਼ੈਲੀ ਅਨੁਸਾਰ ਇਸ ਮਹਾਨ ਮਹਾਂਕਾਵਿ ਦਾ ਸੁੰਦਰ ਗੁੰਥਨ ਕੀਤਾ ਗਿਆ ਹੈ । ਜਿਵੇਂ ਕਿ ਤੁਲਸੀਦਾਸ ਜੀ ਦੀ ਨੇ ਰਾਮਾਇਣ ਦੀ ਕਥਾ ਰਿਸ਼ੀਆਂ ਦੇ ਮੂੰਹੋਂ ਅਖਵਾਈ ਹੈ, ਤਿਵੇਂ ਰਿਸ਼ੀ ਵਾਮਦੇਵ, ਗੁਰੂ ਅੰਗਦ ਸਾਹਿਬ ਨੂੰ ਇਹ ਕਥਾ ਸੁਣਾਉਂਦਾ ਹੈ । ਜਿਸ ਸਮੇਂ ਕਵੀ ਖੁਦ ਦੱਖਣ ਵਲ ਨਿਵਾਸ ਰੱਖਦਾ ਸੀ, ਉਸ ਸਮੇਂ ਕਿਸੇ ਦੱਖਣੀ ਰਾਜੇ ਨੇ ਆਪ ਨੂੰ ਗੁਰੂ ਨਾਨਕ ਦਾ, ਜੀਵਨ-ਬ੍ਰਿਤਾਂਤ ਸੁਣਾਉਣ ਲਈ ਕਿਹਾ । ਪਹਿਲੇ ਰਾਜੇ ਨੇ ਇਹ ਪੁਛਿਆ ਕਿ ਤੁਸੀਂ ਕੌਣ ਹੋ, ਕਿਥੋਂ ਦੇ ਰਹਿਣ ਵਾਲੇ ਹੋ ? ਇਸਦਾ ਜੋ ਜਵਾਬ ਬਾਬਾ ਸੰਤਰੇਣ ਜੀ ਨੇ ਦਿਤਾ, ਉਹ ਵੀ ਬੜਾ ਦਿਲਚਸਪੀ ਭਰਿਆ ਹੈ :

ਰਹਤੇ ਕਿਸ ਠੌਰ ਸੁ ਮੋਹ ਕਹੋ, ਕਿਸ ਠੌਰ ਵਿਖੇ ਅਸਥਾਨ ਤੁਮ੍ਹਾਰੋ
ਕਹ ਆਸਣ ਬੈਸਣੁ ਹੈ ਤੁਮਰਾ, ਪੁਨ ਕੌਨੁ ਤੁਮ੍ਹੇ ਮੁਹ ਭਾਖ ਸੁ ਸਾਰੋ
ਇਸ਼ਟੋ ਤੁਮਰਾ ਪੁਨ ਕੌਨ ਅਹੇ, ਪੁਨ ਕੌਨ ਅਹੇ ਤਵ ਨਾਮ ਉਚਾਰੋ
ਇਤਨਾ ਬ੍ਰਿਤਾਂਤ ਕਹੋ ਹਮਕੋ, ਅਪਨਾ ਮੁਹ ਸੇਵਕ ਜਾਨਿ ਉਧਾਰੋ ।6।

ਜਵਾਬ : ਅਸਥੂਲ ਸਰੀਰ ਬਾਲਾਪੁਰ ਪੀਠ ਮੇਂ, ਸੂਖਮ ਦੇਹ ਸੁ ਸੰਗਤਿ ਮਾਨੋ
ਪੁਨ ਕਾਰਨ ਦੇਹ ਚੁਗਾਨ ਕੇ ਬੀਚ ਮੈਂ, ਰਾਮ ਕੇ ਨਾਮ ਨਿਸ਼ਾਨ ਗਡਾਨੋ
ਫੁਨ ਜਾਗ੍ਰਤਿ ਸੁਫਨ ਸੁਖੋਪਤਿ ਕੋਠਰੀ, ਡੇਵਢੀ ਔਰ ਦਲਾਨ ਬਖਾਨੋ
ਤੁਰੀਆ ਪਦ ਆਸਣ ਮੈਂ ਨਿਤ ਬੈਠਕ, ਏ ਸੰਤਰੇਣ ਕੀ ਸੰਗਤਿ ਜਾਨੋ

(ਮੰਗਲ ਖੰਡ, 9ਵਾਂ ਅਧਿਆਇ, ਪੱਤਰਾ 44)

ਇਸੇ ਤਰ੍ਹਾਂ ਦੇ ਵਾਰਤਾਲਾਪ ਪਿਛੋਂ ਕਵੀ ਕਹਿੰਦਾ ਹੈ ਕਿ ਜੋ ਕਥਾ ਪਹਿਲੇ ਰਿਸ਼ੀ ਵਾਮਦੇਵ ਨੇ ਗੁਰੂ ਅੰਗਦ ਸਾਹਿਬ ਨੂੰ ਖ਼ਡੂਰ ਵਿਚ ਸੁਣਾਈ ਸੀ, ਉਹੋ ਹੇ ਰਾਜਨ : ਮੈਂ ਤੁਹਾਨੂੰ ਸੁਣਾਉਂਦਾ ਹਾਂ । 'ਇਸ ਤਰ੍ਹਾਂ ਦੀ ਉਥਾਨਕਾ ਬਾਦ ਕਥਾ ਦਾ ਅਰੰਭ ਹੁੰਦਾ ਹੈ । ਇਸ ਹਵਾਲੇ ਤੋਂ ਇਹ ਗੱਲ

ਤਾਂ ਸਪਸ਼ਟ ਹੀ ਹੈ ਕਿ ਸ੍ਰੀ ਮਤਿ ਨਾਨਕ ਬਿਜੈ ਗ੍ਰੰਥ ਦਾ ਆਰੰਭ ਬਾਲਾਪੁਰ ਵਿਚ ਹੋਇਆ ਸੀ ਤੇ ਹੋ ਸਕਦਾ ਹੈ, ਸਮਾਪਤੀ ਵੀ ਉਧਰ ਹੀ ਹੋਈ ਹੋਵੇ। ਰਚਨਾਕਾਲ ਬਾਰੇ ਇਹ ਅਨੁਮਾਨ ਠੀਕ ਹੀ ਹੈ ਕਿ ਇਹ ਜੀਵਨ-ਕਥਾ ਆਪ ਨੇ 50-60 ਵਰ੍ਹੇ ਦੀ ਉਮਰ ਵਿਚ ਲਿਖੀ ਹੋਵੇਗੀ, ਇਸ ਤੋਂ ਪਿਛੋਂ ਨਹੀਂ। ਬਾਦ ਦੇ ਬੁਢਾਪੇ ਸਮੇਂ ਸ਼ਾਇਦ ਇਤਨਾ ਘਾਲ ਵਾਲਾ ਕੰਮ ਨਿਭਾਉਣਾ ਸੌਖਾ ਨਾ ਹੋਵੇ। ਇਸ ਕਰਕੇ ਅਸੀਂ ਇਸ ਗ੍ਰੰਥ ਦਾ ਰਚਨ ਸਥਾਨ ਜਿਥੇ ਦੱਖਣ ਮੰਨਦੇ ਹਾਂ, ਉਥੇ ਰਚਨਾ ਕਾਲ ਅਠ੍ਹਾਰਵੀਂ ਸਦੀ ਦਾ ਅੰਤ ਹੀ ਅਨੁਮਾਨ ਸਕਦੇ ਹਾਂ। ਹੋ ਸਕਦਾ ਹੈ ਕਿ ਉੱਨ੍ਹੀਵੀਂ ਸਦੀ ਵਿਚ ਉਨ੍ਹਾਂ ਇਸ ਖਰੜੇ ਨੂੰ ਮੁੜ ਸੋਧਿਆ ਸੰਵਾਰਿਆ ਹੋਵੇ ਪਰ ਇਹ ਨਿਸ਼ਚਿਤ ਹੀ ਹੈ ਕਿ ਅਜੇਹਾ ਵੱਡਾ ਕੰਮ ਆਪ ਨੇ ਸਿਹਤਮੰਦ ਅਵਸਥਾ ਵਿਚ ਹੀ ਕੀਤਾ ਹੋਵੇਗਾ।

## (ੳ) ਇਤਿਹਾਸਕ ਪੱਖ

ਇਸ ਗ੍ਰੰਥ ਦੇ ਮੁਲੰਕਨ ਤੋਂ ਪਹਿਲਾਂ ਅਸਾਨੂੰ ਇਹ ਧਿਆਨ-ਗੋਚਰੇ ਕਰ ਲੈਣਾ ਚਾਹੀਦਾ ਹੈ ਕਿ ਗੁਰੂ ਨਾਨਕ ਸਾਹਿਬ ਦੀ ਜੀਵਨ-ਗਾਥਾ ਕਿਸ ਕਿਸਨੇ, ਕਿਸ ਰੂਪ ਵਿਚ ਕਦੋਂ ਕਦੋਂ ਲਿਖੀ ਸੀ। ਕੁਝ ਸੰਖਿਪਤ ਜਿਹਾ ਬਿਉਰਾ ਇਸ ਪ੍ਰਕਾਰ ਹੈ :—

1. ਸਾਖੀ ਸ੍ਰੀ ਬਾਬੇ ਨਾਨਕ ਜੀ ਕੀ 1635 ਈ. (ਇਹੋ ਪੁਰਾਤਨ ਜਨਮ ਸਾਖੀ ਹੈ।)
2. ਗੋਸ਼ਟਿ ਬਾਬੇ ਨਾਨਕ ਜੀ ਕੀ 1635-50 ਈ.

(ਬਾਬਾ ਮਿਹਰਵਾਨ ਜੀ ਦੀ ਪ੍ਰੇਰਨਾ ਤੇ ਪੰ. ਕੇਸ਼ੋਦਾਸ ਨੇ ਇਸ ਦਾ ਬਹੁਤਾ ਭਾਗ ਲਿਖਿਆ ਇਸ ਦੇ 6 ਭਾਗ ਤੇ 575 ਗੋਸ਼ਟਾਂ ਹਨ।)

3. ਵਾਰਾਂ ਭਾਈ ਗੁਰਦਾਸ 1630 ਈ.
4. ਜਨਮ ਸਾਖੀ ਭਾਈ ਬਾਲਾ 1700 ਈ. (ਬਾਦ ਵਿਚ ਕਈ ਵਾਧੇ ਹੁੰਦੇ ਰਹੇ)
5. ਗਿਆਨ ਰਤਨਾਵਲੀ 1750 ਈ.

ਭਾਈ ਗੁਰਦਾਸ ਦੀ ਪਹਿਲੀ ਵਾਰ ਦੀ ਵਿਆਖਿਆ ਵਜੋਂ ਕਿਸੇ ਵਿਦਵਾਨ ਸਿੱਖ ਨੇ ਭਾਈ ਮਨੀ ਸਿੰਘ ਦੇ ਮੂੰਹੋਂ ਇਹ ਜਨਮ ਸਾਖੀ ਅਖਵਾਈ ਹੈ, ਇਸਦਾ ਲੇਖਕ ਸ਼ਾਇਦ ਭਾਈ ਸੂਰਤ ਸਿੰਘ ਸੀ।

6. ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ—1769 ਈ. ਭਾ. ਕੇਸਰ ਸਿੰਘ ਛਿੱਬਰ
7. ਸ੍ਰੀ ਗੁਰ ਮਹਿਮਾ ਪ੍ਰਕਾਸ—1776 ਈ. ਬਾਵਾ ਸਵਰੂਪ ਚੰਦ ਭੱਲਾ
8. ਜਨਮ ਸਾਖੀ ਗੁਰੂ ਨਾਨਕ ਸ਼ਾਹ—1781 ਈ. ਭਾਈ ਸੰਤਦਾਸ ਛਿੱਬਰ
9. ਸ੍ਰੀ ਗੁਰੂ ਨਾਨਕ ਬੰਸ ਪ੍ਰਕਾਸ਼—1815 ਈ. ਬਾਵਾ ਸੁਖਵਾਸੀ ਰਾਇ
10. ਸ੍ਰੀ ਗੁਰੂ ਨਾਨਕ ਪ੍ਰਕਾਸ਼—1823, ਈ. ਭਾਈ ਸੰਤੋਖ ਸਿੰਘ
11. ਗੁਰ ਕੀਰਤਿ ਪ੍ਰਕਾਸ਼—1834 ਈ. ਬੀਰ ਸਿੰਘ ਬੱਲ
12. ਸ੍ਰੀ ਗੁਰੂ ਨਾਨਕ ਚੰਦ੍ਰ ਚੰਦ੍ਰਿਕਾ—1860 ਈ.-ਰਤਨ ਹਰਿ ਉਦਾਸੀ
13. ਸ੍ਰੀ ਗੁਰੂ ਨਾਨਕ ਸੂਰਯੋਦਯ—1869 ਈ.-ਬਾਵਾ ਗਣੇਸ਼ਾ ਸਿੰਘ ਬੇਦੀ
14. ਸ੍ਰੀ ਗੁਰ ਪਦ ਪ੍ਰੇਮ ਪ੍ਰਕਾਸ਼—1882 ਈ-ਬਾਵਾ ਸੁਮੇਰ ਸਿੰਘ ਪਟਨਾ
15. ਸ੍ਰੀ ਗੁਰੂ ਪੰਥ ਪ੍ਰਕਾਸ਼—1878 ਈ.-ਗਿਆਨੀ ਗਿਆਨ ਸਿੰਘ
16. ਤਵਾਰੀਖ਼ ਗੁਰੂ ਖਾਲਸਾ (ਵਾਰਤਕ) 1891 ਈ.-ਗਿਆਨੀ ਗਿਆਨ ਸਿੰਘ

ਜੇਹਾ ਕਿ ਅਸੀਂ ਪਹਿਲਾਂ ਦੱਸ ਚੁੱਕੇ ਹਾਂ ਕਿ ਦੀਰਘ ਆਯੂ ਕਾਰਣ ਭਾਵੇਂ ਬਾਬਾ ਸੰਤਰੇਣ ਦਾ ਜੀਵਨ ਕਾਲ (1741-1871 ਈ.) ਅਠਾਰ੍ਹਵੀਂ ਤੇ ਉਨ੍ਹੀਵੀ ਸਦੀ ਦੋਹਾਂ ਨੂੰ ਆਪਣੀ ਲਪੇਟ ਵਿਚ ਲੈਂਦਾ ਹੈ ਪਰੰਤੂ ਅੰਦਰਲੀ ਗਵਾਹੀ ਦੇ ਆਧਾਰ ਤੇ ਇਹੋ ਠੀਕ ਜਾਪਦਾ ਹੈ ਕਿ ਉਨ੍ਹਾਂ

ਇਹ ਮਹਾਨ ਰਚਨਾ ਅਠਾਰ੍ਹਵੀ ਸਦੀ ਦੇ ਅੰਤ ਵਿਚ ਸੰਪੂਰਨ ਕੀਤੀ। ਕਵੀ ਨੇ ਰਚਨਾ ਕਰਨ ਸਮੇਂ ਕਿਸ ਕਿਸ ਗ੍ਰੰਥ ਨੂੰ ਆਧਾਰ ਬਣਾਇਆ ਹੈ ਤੇ ਕਿਥੋਂ ਕਿਥੋਂ ਮਸਾਲਾ ਲਿਆ, ਇਸ ਬਾਰੇ ਇਤਨਾ ਹੀ ਕਿਹਾ ਜਾ ਸਕਦਾ ਹੈ ਕਿ ਉਨ੍ਹਾਂ ਦਾ ਮੁੱਖ ਅਧਾਰ ਬਾਲੇ ਵਾਲੀ ਜਨਮ ਸਾਖੀ ਸੀ। ਹੋ ਸਕਦਾ ਹੈ ਹੋਰ ਜਨਮ ਸਾਖੀਆਂ ਤੇ ਮਹਿਮਾ ਪ੍ਰਕਾਸ਼ ਆਦਿ ਵੀ ਉਨ੍ਹਾਂ ਦੇ ਦ੍ਰਿਸ਼ਟੀ-ਗੋਚਰ ਹੋਏ ਹੋਣ ਪਰੰਤੂ ਮਾਲੂਮ ਹੁੰਦਾ ਹੈ ਕਿ ਪੰਜਾਬ ਤੋਂ ਦੂਰ ਬੈਠੇ ਹੋਣ ਕਾਰਣ ਉਨ੍ਹਾਂ ਨੂੰ ਵਧੇਰੇ ਗ੍ਰੰਥਾਂ ਦੀ ਸਹਾਇਤਾ ਨਹੀਂ ਮਿਲ ਸਕੀ ਹੋਵੇਗੀ ਤੇ ਉਨ੍ਹੀਵੀਂ ਸਦੀ ਦੀਆਂ ਰਚਨਾਵਾਂ ਤਾਂ ਅਜੇ ਵਜੂਦ ਵਿਚ ਵੀ ਨਹੀਂ ਸੀ ਆਈਆਂ, ਸੋ ਇਨ੍ਹਾਂ ਤੋਂ ਮੱਦਦ ਲੈਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਮਿਸਾਲ ਲਈ ਭਾਈ ਸੰਤੋਖ ਸਿੰਘ ਜੀ ਨੇ ਗੁਰੂ ਨਾਨਕ ਪ੍ਰਕਾਸ਼ 1823 ਈ. ਵਿਚ ਰਚਿਆ ਯਾ ਭਾਈ ਬੀਰ ਸਿੰਘ ਬੱਲ ਨੇ ਗੁਰਕੀਰਤਿ ਪ੍ਰਕਾਸ਼ ਦੀ 1834 ਈ. ਵਿਚ ਰਚਨਾ ਕੀਤੀ। ਸੋ ਅਜੇਹੇ ਗ੍ਰੰਥਾਂ ਤੋਂ ਪਹਿਲਾਂ ਸ੍ਰੀ ਮਤਿ ਨਾਨਕ ਬਿਜੈ ਗ੍ਰੰਥ ਲਿਖਿਆ ਜਾ ਚੁਕਾ ਸੀ, ਚੂੰਕਿ ਬਾਵਾ ਸੰਤਰੇਣ ਜੀ ਦੀ ਉਮਰ ਲੰਮੀ ਸੀ, ਇਸ ਕਰਕੇ ਅਸੀਂ ਕਹਿ ਸਕਦੇ ਹਾਂ ਸ਼ਾਇਦ ਉਨ੍ਹਾਂ ਇਹ ਗ੍ਰੰਥ ਪਿਛੋਂ ਬੁਢਾਪੇ ਸਮੇਂ ਦੇਖੇ ਵੀ ਹੋਣ ਪਰ ਇਨ੍ਹਾਂ ਦੀ ਛਾਪ 'ਨਾਨਕ ਬਿਜੈ ਗ੍ਰੰਥ' ਉਤੇ ਪਈ ਪ੍ਰਤੀਤ ਨਹੀਂ ਹੁੰਦੀ।

ਇਕ ਗੱਲ ਹੋਰ ਵੀ ਧਿਆਨ ਯੋਗ ਹੈ, ਚੂੰਕਿ ਸ੍ਰੀ ਮਤਿ ਨਾਨਕ ਬਿਜੈ ਗ੍ਰੰਥ ਦੀ ਰਚਨਾ ਦੱਖਣ ਵਲ ਹੋਈ ਸੀ, ਇਸ ਕਰਕੇ ਉਸਦੇ ਉਤਾਰੇ ਪੰਜਾਬ ਵਿਚ ਬਹੁਤ ਘੱਟ ਪਹੁੰਚੇ। ਹੁਣ ਵੀ ਕਿਸੇ ਪੁਰਾਣੀ ਲਾਇਬ੍ਰੇਰੀ ਵਿਚ ਇਸਦਾ ਉਤਾਰਾ ਨਹੀਂ ਮਿਲਦਾ; ਇਕ ਦੋ ਡੇਰਿਆਂ ਵਿਚ ਖਰੜੇ ਹਨ ਇਕ ਕਾਪੀ ਕਵੀ ਦੇ ਨਿਵਾਸ ਸਥਾਨ ਭੂਦਨ ਵਿਚ ਸੁਰੱਖਿਅਤ ਹੈ। ਮਾਲੂਮ ਹੁੰਦਾ, ਹੈ ਕਿ ਬਾਬਾ ਸੰਤਰੇਣ ਜੀ ਦੇ ਕਿਸੇ ਸ਼ਰਧਾਲੂ ਉਦਾਸੀ ਸਾਧੂ ਨੇ ਬੜੀ ਘਾਲ ਨਾਲ ਇਹ ਉਤਾਰਾ ਕੀਤਾ ਜਾਂ ਉਨ੍ਹਾਂ ਖੁਦ ਆਪਣੀ ਦੇਖ-ਰੇਖ ਵਿਚ ਨਕਲ ਤਿਆਰ ਕਰਵਾਈ ਤੇ ਪੰਜਾਬ ਆਉਣ ਸਮੇਂ ਇਸ ਨੂੰ ਆਪਣੇ ਨਾਲ ਲਿਆਂਦਾ। ਸੋ ਇਸ ਕਾਰਣ ਇਹ ਵੀ ਕਿਹਾ ਜਾ, ਸਕਦਾ ਹੈ ਕਿ ਉੱਨੀਵੀਂ ਸਦੀ ਦੇ ਗੁਰੂ ਨਾਨਕ-ਜੀਵਨ ਗਾਥਾਕਾਰ ਵੀ ਇਸ ਤੋਂ ਲਾਭ ਨਹੀਂ ਉਠਾ ਸਕੇ ਤੇ ਨਾ ਹੀ ਉਨ੍ਹਾਂ ਨੂੰ ਇਹ ਗ੍ਰੰਥ ਹਾਸਲ ਹੋਇਆ। ਕੋਈ ਛੋਟੀ-ਮੋਟੀ ਪੁਸਤਕ ਹੁੰਦੀ, ਉਸਦਾ ਉਤਾਰਾ ਸੌਖੀ ਗੱਲ ਸੀ ਪਰ ਇਤਨੇ ਵੱਡੇ ਆਕਾਰ ਵਾਲੇ ਗ੍ਰੰਥ ਦੀ ਨਕਲ ਕਰਨਾ ਕਾਫੀ ਘਾਲ ਵਾਲਾ ਕੰਮ ਸੀ। ਸੋ ਨ ਤਾਂ ਮਹਾਤਮਾ ਸੰਤਰੇਣ ਆਪਣੇ ਪੂਰਬਲੇ ਲੇਖਕਾਂ ਤੋਂ ਪੂਰਾ ਲਾਭ ਉਠਾਉਣ ਦੀ ਅਵਸਥਾ ਵਿਚ ਸਨ ਤੇ ਨਾ ਹੀ ਉਨ੍ਹਾਂ ਦਾ ਗ੍ਰੰਥ ਇਤਨਾ ਪ੍ਰਚਲਤ ਹੋ ਸਕਿਆ ਕਿ ਉਹ ਬਾਦ ਦੇ ਲੇਖਕਾਂ ਉਤੇ ਕੋਈ ਉਚਿਤ ਪ੍ਰਭਾਵ ਪਾ ਸਕਦਾ।

ਇਸਦੇ ਢਾਂਚੇ ਤੋਂ ਅਸੀਂ ਦੋ ਹੀ ਸਿੱਟੇ ਕੱਢੇ ਹਨ ਕਿ ਜਿਥੇ ਇਸ ਵਿਚ ਦਿੱਤੀ ਜੀਵਨ-ਕਥਾ ਦੀ ਸਮੱਗਰੀ ਵਧੇਰੇ ਬਾਲੇ ਵਾਲੀ ਜਨਮਸਾਖੀ ਤੋਂ ਲਈ ਗਈ ਹੈ ਉਥੇ ਇਸ ਸਮੱਗਰੀ ਨੂੰ ਪੇਸ਼ ਕਰਨ ਲਗਿਆਂ ਬਿਲਕੁਲ ਰਾਮਾਇਣ ਵਾਲਾ ਸਨਾਤਨੀ ਤਰੀਕਾ ਵਰਤਿਆ ਗਿਆ ਹੈ ਜਿਸ ਨਾਲ ਇਸਦਾ ਇਤਿਹਾਸਕ ਪੱਖ ਕਮਜ਼ੋਰ ਹੋ ਜਾਂਦਾ ਹੈ। ਕਾਰਨ ਇਹ ਹੈ ਕਿ ਇਸ ਪੁਰਾਣਕ ਪ੍ਰਭਾਵ ਹੇਠ ਕਵੀ ਨੇ ਅਨੇਕਾਂ ਕਲਪਨਾਵਾਂ ਤੋਂ ਕੰਮ ਲਿਆ ਹੈ, ਕਥਾਵਸਤੂ ਹੀ ਨਵੀਂ ਨਹੀਂ ਘੜੀ, ਸਗੋਂ ਇਤਿਹਾਸਕ ਵਿਅਕਤੀਆਂ ਨੂੰ ਮਿਥਿਹਾਸਕ ਰੂਪ ਦੇ ਕੇ ਪੇਸ਼ ਕੀਤਾ ਹੈ। ਕਵੀ ਦੀ ਦ੍ਰਿਸ਼ਟੀ ਵਿਚ ਬ੍ਰਹਮਾ ਖੁਦ ਤਲਵੰਡੀ ਵਿਚ ਆਕੇ ਹਰਦਿਆਲ ਪਰੋਹਤ ਦਾ ਰੂਪ ਧਾਰਦਾ ਹੈ, ਰਿਸ਼ੀ ਕੱਸ਼ਪ ਕਾਲੂ ਦਾ ਅਵਤਾਰ ਲੈਂਦਾ ਹੈ। ਨਾਰਦ, ਸਰਾਪ ਕਾਰਣ ਮਰਦਾਨਾ ਬਣਕੇ ਜਨਮ ਲੈਂਦਾ ਹੈ, ਨਾਨਕੀ ਸਤਵੰਤੀ. ਮੀਰਾਂ ਬਾਈ ਦਾ ਅਵਤਾਰ ਹੈ, ਗੋਰਖ, ਬਾਬਾ ਸ੍ਰੀ ਚੰਦ ਦੇ ਰੂਪ ਵਿਚ ਅਵਤਰਦਾ ਹੈ।

ਇਸ ਤਰ੍ਹਾਂ ਇਸ ਸਾਧੂ ਕਵੀ ਨੇ ਹਰ ਥਾਂ ਪੁਰਾਣਕ ਪਾਹ ਚੜ੍ਹਾ ਕੇ ਗੱਲ ਕੀਤੀ ਤੇ ਸਾਰੇ

ਜੀਵਨ-ਬ੍ਰਿਤਾਂਤ ਨੂੰ ਇਕ ਤਰ੍ਹਾਂ ਮਿਥਿਹਾਸ ਰੂਪ ਦੇ ਦਿੱਤਾ। ਜਿਥੋਂ ਤਕ ਘਟਨਾਵਲੀ ਦੇ ਬਿਆਨ ਦਾ ਸੰਬੰਧ ਹੈ, ਉਥੇ ਵੀ ਕਾਫੀ ਅਤਿਸ਼ਯੋਕਤੀ ਤੋਂ ਕੰਮ ਲਿਆ ਹੈ ਜਿਵੇਂ ਕਿ ਗੁਰੂ ਨਾਨਕ ਸਾਹਿਬ ਦੇ ਪ੍ਰਸੰਗ ਵਿਚ ਲਿਖਿਆ ਹੈ ਕਿ ਵਿਆਹ ਸਮੇਂ ਤਿੰਨ ਹਜ਼ਾਰ ਹਲਵਾਈ ਲਗੇ, ਮੂਲਚੰਦ ਨੇ 25 ਹਜ਼ਾਰ ਤਿਓਰ ਕਪੜੇ, ਚਾਰ ਲੱਖ ਮੋਹਰ, ਕਈ ਸੌ ਗਊ ਤੇ ਹਾਥੀ ਘੋੜੇ ਦਾਜ ਵਿਚ ਦਿਤੇ।

ਤੀਨ ਹਜ਼ਾਰ ਲਗੇ ਹਲਵਾਈ। ਇਕਸ ਰਾਤਿ ਮੈ ਲਯੋ ਬਨਾਈ। 11।

(ਹੱਥ ਲਿਖਤ ਖਰੜਾ, ਪੱਤਰਾ 582)

'ਵਿਵਾਹ ਖੰਡ' ਵਿਚ ਦਿਤਾ ਇਹ ਵਿਸਤਾਰ ਦੇਖ ਕੇ ਇਉਂ ਲਗਦਾ ਹੈ ਕਿ ਸੰਤ-ਕਵੀ ਜੀ ਨੇ ਕਿਸੇ ਰਾਜੇ ਦੀ ਸ਼ਾਦੀ ਦਾ ਅਡੰਬਰ ਤੱਕਕੇ ਇਹ ਸਾਂਗੋ ਪਾਂਗ ਚਿਤਰ ਦਿਤਾ ਹੈ ਤਾਂ ਕਿ ਗੁਰੂ ਜੀ ਦੀ ਹਸਤੀ ਕਿਸੇ ਗੱਲੋਂ ਛੋਟੀ ਪ੍ਰਤੀਤ ਨਾ ਹੋਵੇ। ਇਸੇ ਤਰ੍ਹਾਂ ਬੇਬੇ ਨਾਨਕੀ ਦੇ ਵਿਆਹ ਤੇ ਵੀ ਸਵਾ ਲੱਖ ਤੇਵਰ ਤੇ ਪੰਜ ਹਜ਼ਾਰ ਮੋਹਰ ਦਿੱਤੀ ਲਿਖੀ ਹੈ, ਇਸੇ ਤਰ੍ਹਾਂ ਗਿਆਰ੍ਹਾਂ ਦਾਸੀਆਂ, ਵੀਹ ਘੋੜੇ, ਪੰਜ ਰਥ, ਤੇ ਹਜ਼ਾਰ ਗਊਆਂ ਆਦਿਕ।

(ਦੇਖੋ, ਧਰਮ ਉਦਯੋਗ ਖੰਡ, ਪੱਤਰਾ 391)

ਇਸ ਤੋਂ ਇਲਾਵਾ ਕਈ ਹੋਰ ਅਣਇਤਿਹਾਸਕ ਗੱਲਾਂ ਹਨ। ਜਿਵੇਂ ਜੱਲ੍ਹਣ ਤੇ ਬਾਬਾ ਲਾਲ ਦਾ ਜ਼ਿਕਰ ਗੁਰੂ ਨਾਨਕ ਸਮੇਂ ਕੀਤਾ ਹੈ ਜਦੋਂ ਕਿ ਇਹ ਬਹੁਤ ਅਰਸਾ ਪਿਛੋਂ ਹੋਏ। ਫਿਰ 'ਪ੍ਰਾਣ ਸੰਗਲੀ' ਸਵਾ ਪਹਰ ਵਿਚ ਬੈਠ ਕੇ ਲਿਖੀ ਦੱਸੀ ਹੈ। ਇਹ ਸਾਰੇ ਇਤਿਹਾਸ ਮਿਥਿਹਾਸ-ਮਿਸ਼੍ਰਤ ਢਾਂਚੇ ਵਿਚ ਜੋ ਗੱਲ ਵਧੇਰੇ ਮਹੱਤਵ ਵਾਲੀ ਹੈ ਤੇ ਇਸ ਗ੍ਰੰਥ ਨੂੰ ਗੌਰਵ ਪ੍ਰਦਾਨ ਕਰਦੀ ਹੈ, ਉਹ ਇਸਦੇ ਸੰਵਾਦ ਹਨ। ਮਹਾਨ-ਅਨੁਭਵੀ ਸੰਤ ਕਵੀ ਨੇ ਇਹ ਸੰਵਾਦ ਲਿਖਣ ਵਿਚ ਸੱਚਮੁਚ ਵਿਦਵਤਾ ਤੇ ਅਨੁਭਵੀ ਸੂਝ-ਬੂਝ ਦਾ ਸਬੂਤ ਦਿੱਤਾ ਹੈ। ਇਨ੍ਹਾਂ ਸੰਵਾਦਾਂ ਤੋਂ ਕਈ ਅਧਿਆਤਮਕ ਰਹੱਸਾਂ ਦਾ ਸਪਸ਼ਟੀਕਰਣ ਹੁੰਦਾ ਹੈ। ਦੂਸਰੇ, ਕਾਵਿ-ਦ੍ਰਿਸ਼ਟੀ ਤੋਂ ਵੀ ਕਈ ਥਾਂ ਵਰਨਣ ਕਾਫੀ ਰਸਦਾਇਕ ਹੈ ਤੇ ਕਲਪਨਾ ਅਤੇ ਅਲੰਕਾਰਕ ਸਜਧਜ ਨੇ ਇਸ ਨੂੰ ਮਨੋਹਰ ਬਣਾਉਣ ਵਿਚ ਯੋਗ ਹਿੱਸਾ ਪਾਇਆ ਹੈ। ਇਸ ਤੋਂ ਕਵੀ ਦੀ ਕਾਵਿ ਸ਼ਕਤੀ ਦਾ ਪਤਾ ਤਾਂ ਲਗਦਾ ਹੀ ਹੈ ਲੇਕਿਨ ਇਸ ਕਲਪਨਾ ਨੇ ਅਨੇਕ ਥਾਂਈਂ ਇਤਨਾ ਵਿਸਤਾਰ ਪਕੜਿਆ ਹੈ ਕਿ ਕਥਾ-ਪ੍ਰਵਾਹ ਦੀ ਅਖੰਡਧਾਰਾ ਇਕ ਰਸ ਨਹੀਂ ਰਹਿੰਦੀ। ਇਹ ਠੀਕ ਹੈ ਕਿ ਇਤਨੇ ਵੱਡੇ ਗ੍ਰੰਥ ਦੇ ਲਿਖਣ ਲਈ ਸ਼ਕਤੀ ਤੇ ਸਮਾਂ ਕਾਫੀ ਲਗਾ ਹੋਵੇਗਾ ਲੇਕਿਨ ਸਮੁਚੇ ਤੌਰ ਤੇ ਗ੍ਰੰਥ ਦੇ ਆਕਾਰ ਨੂੰ ਦੇਖ ਕੇ ਇਹ ਅਨੁਭਵ ਹੁੰਦਾ ਹੈ ਕਿ ਕਵੀ ਇਸ ਵਿਚ ਸੰਤੁਲਨ ਨਹੀਂ ਰੱਖ ਸਕਿਆ; ਕਈ ਥਾਂ ਬੇਲੋੜਾ ਵਿਸਤਾਰ ਕਰ ਕੇ ਉਸ ਨੇ ਕਥਾ ਤੇ ਕਥਾਨਾਇਕ ਦੇ ਬੱਝਵੇਂ ਪ੍ਰਭਾਵ ਨੂੰ ਆਪਣੇ ਆਪ ਮੱਧਮ ਪਾ ਦਿੱਤਾ ਹੈ।

ਮੋਟੇ ਤੌਰ ਤੇ ਸ੍ਰੀ ਮਤਿ ਨਾਨਕ ਬਿਜੈ ਗ੍ਰੰਥ ਦੇ 16 ਖੰਡ, 347 ਅਧਿਆਇ ਤੇ 24382 ਛੰਦ ਹਨ, ਖਰੜੇ ਦੇ ਕੁੱਲ 1860 ਪੱਤਰੇ ਹਨ ਤੇ ਪੰਨੇ 3720।

ਪੂਰਾ ਬਿਉਰਾ ਇਸ ਪ੍ਰਕਾਰ ਹੈ :—

| ਨੰ: | ਖੰਡ | ਅਧਿਆਇ | ਛੰਦ | ਪੱਤਰੇ ਤੋਂ |
|---|---|---|---|---|
| 1. | ਮੰਗਲ ਖੰਡ | 16 | 1016 | 1 |
| 2. | ਬ੍ਰਹਮ ਖੰਡ | 17 | 1156 | 98 |
| 3. | ਨਾਨਕ ਬਿਲਾਸ ਖੰਡ | 24 | 1872 | 213 |
| 4. | ਧਰਮ ਉਦਯੋਗ ਖੰਡ | 22 | 1513 | 378 |
| 5. | ਬਿਵਾਹ ਖੰਡ | 20 | 1335 | 521 |
| 6. | ਉਦਾਸੀ ਖੰਡ | 21 | 1360 | 621 |
| 7. | ਪ੍ਰਤਾਪ ਖੰਡ | 13 | 813 | 721 |
| 8. | ਖਡੂਰ ਖੰਡ | 20 | 1627 | 781 |
| 9. | ਮਕੇਸਰ ਖੰਡ | 21 | 1436 | 881 |
| 10. | ਸੁਮੇਰ ਖੰਡ | 21 | 1796 | 979 |
| 11. | ਰਾਮੇਸ਼ਰ ਖੰਡ | 18 | 1233 | 1090 |
| 12. | ਗਿਆਨ ਖੰਡ | 17 | 1078 | 1154 |
| 13. | ਨਾਨਕ ਮਤਾ ਖੰਡ | 12 | 886 | 1221 |
| 14. | ਪਲਖਦੀਪ ਖੰਡ | 14 | 948 | 1284 |
| 15. | ਸਿੰਗਲਾਦੀਪ ਖੰਡ | 13 | 998 | 1348 |
| 16. | ਮੁਲਤਾਨ ਖੰਡ | 13 | 771 | 1427 |
| 17. | ਬਰਨ ਖੰਡ | 10 | 825 | 1498 |
| 18. | ਤਿਲਗੰਜੀ ਦੇਵ ਖੰਡ | 10 | 618 | 1573 |
| 19. | ਕਸ਼ਮੀਰ ਖੰਡ | 29 | 2036 | 1631 |
| 20. | ਕਰਤਾਰ ਪੁਰ ਖੰਡ | 16 | 1065 | 1768 |
| | | 347 | 24382 | 1860 ਕੁਲ ਪੱਤਰੇ |

ਜਿਥੋਂ ਤਕ ਇਸ ਦੇ ਵਿਸਤਾਰ ਦਾ ਸੰਬੰਧ ਹੈ, ਉਹ ਵੀ ਪੂਰੀ ਤਰ੍ਹਾਂ ਨਿਆਇ-ਸੰਗਤ ਪ੍ਰਤੀਤ ਨਹੀਂ ਹੁੰਦਾ। ਮਿਸਾਲ ਲਈ ਪਹਿਲਾਂ ਮੰਗਲ ਖੰਡ ਤੇ ਬ੍ਰਹਮ ਖੰਡ-ਗ੍ਰੰਥ ਦਾ ਚਾਰ ਸੌ ਤੋਂ ਉਤੇ ਪੰਨਾ ਮੱਲ ਲੈਂਦੇ ਹਨ ਜਦੋਂ ਕਿ ਅਜੇ ਕਥਾ ਸ਼ੁਰੂ ਹੀ ਨਹੀਂ ਹੋਈ। ਇਸੇ ਤਰ੍ਹਾਂ ਕਈ ਹੋਰ ਪ੍ਰਸੰਗਾਂ ਵਿਚ ਕਾਫ਼ੀ ਵਿਸਤਾਰ ਤੋਂ ਕੰਮ ਲਿਆ ਗਿਆ ਹੈ ਉਸ ਨੂੰ ਛੋਟਿਆਂ ਕੀਤਾ ਜਾ ਸਕਦਾ ਸੀ ਜਿਸ ਤਰ੍ਹਾਂ ਕਿ ਵਿਆਹ ਦਾ ਬ੍ਰਿਤਾਂਤ। ਇਹ ਦਸ ਸਫ਼ਿਆਂ ਵਿਚ ਵੀ ਦਿਤਾ ਜਾ ਸਕਦਾ ਸੀ ਲੇਕਿਨ ਕਵੀ ਨੇ ਇਸ ਨੂੰ ਦੋ ਸੌ ਸਫ਼ਾ ਦਿਤਾ ਹੈ। ਇਸੇ ਤਰ੍ਹਾਂ ਹੋਰ ਖੰਡਾਂ ਦਾ ਹਾਲ ਹੈ, ਜਿਸਦੀ ਇਥੇ ਚਰਚਾ ਕਰਨ ਦੀ ਲੋੜ ਨਹੀਂ। ਇਸ ਵਿਸਤਾਰ ਵਿਚ ਕਈ ਥਾਂ ਨਵੀਂ ਇਤਿਹਾਸਕ ਸਮੱਗਰੀ ਵੀ ਹੈ, ਜਿਸ ਦਾ ਹੋਰ ਥਾਂਈਂ ਅਭਾਵ ਹੈ ਜਿਵੇਂ ਕਿ ਰਾਮੇਸ਼ਰ ਖੰਡ, ਨਾਨਕ ਮਤਾ ਖੰਡ, ਪਲਖਦੀਪ ਖੰਡ, ਸਿੰਗਲਾ-ਦੀਪ ਖੰਡ ਤੇ ਤਿਲਗੰਜੀ ਦੇਵ ਖੰਡ। ਚੂੰਕਿ ਬਾਵਾ ਸੰਤਰੇਣ ਘੁਮੱਕੜ ਸਾਧੂ ਸਨ ਤੇ ਕਈ ਥਾਂਈਂ ਖ਼ੁਦ ਵੀ ਘੁੰਮੇ ਫਿਰੇ ਸਨ ਜਾਂ ਫਿਰ ਕਈ ਰਮਤੇ ਸਾਧੂਆਂ ਸੰਤਾਂ ਤੋਂ ਗੁਰੂ ਜੀ ਦੇ ਦੌਰਿਆਂ ਸੰਬੰਧੀ ਉਨ੍ਹਾਂ ਕੁਝ

ਪ੍ਰਸੰਗ ਸੁਣੇ ਸਨ, ਇਸ ਕਰਕੇ ਉਨ੍ਹਾਂ ਦੱਖਣੀ ਪਾਸੇ ਵਲ ਦੀਆਂ ਉਦਾਸੀਆਂ ਬਾਰੇ ਕਾਫੀ ਨਵੀਂ ਵਾਕਫੀ ਦਿਤੀ ਹੈ, ਇਕ ਥਾਂ ਗੁਰੂ ਜੀ ਦਾ ਸੌ ਟਾਪੂਆਂ ਵਿਚ ਚੱਕਰ ਲਾਉਣ ਦਾ ਜ਼ਿਕਰ ਹੈ, ਉਥੇ ਉਨ੍ਹਾਂ ਸੌ ਨਾਂ ਵੀ ਦਿਤੇ ਹਨ* । ਭਾਵੇਂ ਅੱਜ ਦਾ ਭੂਗੋਲ ਗਿਆਨ ਉਨ੍ਹਾਂ ਦੀ ਪੁਸ਼ਟੀ ਨਹੀਂ ਕਰਦਾ । ਸੋ ਇਸ ਵਿਸਤਾਰ ਵਿਚ ਕੁਝ ਅਜੇਹੀ ਸਮੱਗਰੀ ਵੀ ਹੈ, ਜੋ ਕਿਸੇ ਸਮੇਂ ਕਿਸੇ ਨੁਕਤੇ ਤੇ ਕੁਝ ਨਵਾਂ ਚਾਨਣ ਪਾ ਸਕਦੀ ਹੈ ।

## (ਅ) ਧਾਰਮਿਕ ਪੱਖ

ਜਿਥੋਂ ਤਕ ਸੰਤ ਕਵੀ ਦੀ ਧਾਰਮਿਕ ਦ੍ਰਿਸ਼ਟੀ ਦਾ ਸਬੰਧ ਹੈ, ਉਹ ਭਾਰਤੀ ਵਿਚਾਰ-ਧਾਰਾ ਤੇ ਭਗਤੀ ਧਾਰਾ ਤੋਂ ਪੂਰੀ ਤਰ੍ਹਾਂ ਪ੍ਰਭਾਵਿਤ ਹੈ । ਪੁਰਾਤਨ ਸੰਤ-ਕਾਵਿ ਵਿਚ ਜਿਸ ਕਿਸਮ ਦੇ ਅਧਿਆਤਮਕ ਗਿਆਨ ਤੇ ਸਦਾਚਾਰਕ ਉਪਦੇਸ਼ਾਂ ਦਾ ਵਰਣਨ ਹੈ, ਉਸ ਕਿਸਮ ਦੀ ਉਪਦੇਸ਼ਾਵਲੀ ਥਾਂ ਥਾਂ ਪਿਰੋਈ ਗਈ ਹੈ । ਵਿਅਕਤੀਆਂ ਦੀ ਥਾਂ ਨਾਮ ਤੇ ਨਾਮ ਜਪਣ ਵਾਲੇ ਸੰਤਾਂ ਸਾਧੂਆਂ ਦੀ ਮਹਿਮਾ ਵਧੇਰੇ ਗਾਈ ਹੈ । ਚੂੰਕਿ ਕਵੀ ਗੁਰੂ ਨਾਨਕ ਦਾ ਸਿਖ ਹੈ ਤੇ ਉਦਾਸੀ ਸੰਪ੍ਰਦਾ ਨਾਲ ਸਬੰਧ ਰੱਖਦਾ ਹੈ, ਇਸ ਕਰਕੇ ਸਿਖ ਧਰਮ ਦੀ ਵਡਿਆਈ ਦੇ ਨਾਲ ਨਾਲ ਉਸ, ਉਦਾਸੀ ਮਾਰਗ ਦੀ ਵੀ ਥਾਂ ਥਾਂ ਪ੍ਰਸ਼ੰਸਾ ਕੀਤੀ ਹੈ ।

ਮੁਢਲੇ ਮੰਗਲਾਚਰਣ ਦੇ ਛੰਦ, ਕਵੀ ਦੇ ਵਿਸ਼ਵਾਸ ਅਤੇ ਇਸ਼ਟ ਪ੍ਰਤੀ ਸ਼ਰਧਾ ਸਨੇਹ ਦੇ ਪੂਰਨ ਭਾਂਤ ਸੂਚਕ ਹਨ । ਇਸ ਤੋਂ ਪਹਿਲਾਂ, ਮੂਲਮੰਤ੍ਰ ਦਾ ਪਾਠ ਦੇ ਕੇ ਇਉਂ ਸ਼ੁਰੂ ਕੀਤਾ ਹੈ :

'ੴ ਸਤਿਨਾਮ ਕਰਤਾ ਪੁਰਖੁ ਨਿਰਭਉ ਨਿਰਵੈਰੁ,
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ।੧। । ਜਪੁ ।
ਓਅੰ ਸਤਿਨਾਮੁ ।੨। ਓਅੰ ਕਰਤਾ ਪੁਰਖਏ ਨਮਹ ।੩।
ਓਅੰ ਸ੍ਰੀ ਗੁਰ ਨਾਨਕ-ਏ ਨਮਹ ।੪। ਓਅੰ ਸਤਿ ਬਾਵਾ ਨਾਨਕ ।੫।
ਓਅੰ ਸਤਿ ਕਰਤਾਰਏ ਨਮਹ ।੬। ਓਅੰ ਵਾਹਗੁਰੂ ਸਤਿ ।੭। ਇਤਿ ਮੰਤ੍ਰ ।
ਆਦਿ ਸਚੁ ਜੁਗਾਦਿ ਸਚੁ, ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ।੧।
ਇਤਿ ਉਪਦੇਸੰ ।'

ਇਸ ਵਾਰਤਕ ਨੋਟ ਤੋਂ ਪਿਛੋਂ ਛੰਦ ਦਾ ਆਰੰਭ ਇਸ ਪ੍ਰਕਾਰ ਹੈ :

ਗੁਰ ਗਣੇਸ਼ ਕਿਰਪਾ ਕਰੋ, ਮਮ ਉਰ ਕਰੋ ਨਿਵਾਸ
ਅਨੁਭਵ ਬਾਣੀ ਦੀਜਿਯੇ, ਕਰੋ ਸੁਮਤਿ ਪ੍ਰਕਾਸ਼ ।2।
ਜੈਸੇ ਪਾਵਕ ਕਾਠ ਮੈ, ਬੈਠ ਕਰੇ ਪਰਗਾਸ
ਤੈਸੇ ਮਮ ਉਰਿ ਬੈਠ ਕੇ, ਅਨੁਭਵ ਕਰੋ ਪ੍ਰਕਾਸ਼ ।3।
ਗੁਰ ਪਗ ਰਜ ਮ੍ਰਿਦ ਮੰਜੁਲੰ, ਅੰਜਨ ਦੇ ਦ੍ਰਿਗ ਮਾਹਿ
ਬਿਮਲ ਬਿਬੇਕ ਸਾਦ੍ਰਿਸ਼ਟਿ ਹ੍ਵੈ, ਅਗਮ ਨਿਗਮ ਗਮਤਾਹਿ ।4।
ਗੁਰ ਸਰੂਪ ਕੋ ਬਰਨ ਕਰਿ, ਪੁਨ ਵਹ ਕਰੋ ਪ੍ਰਣਾਮ
ਹਰਿ ਗੁਰ ਕ੍ਰਿਪਾ ਪ੍ਰਸਾਦਿ ਤੇ, ਰਚੋਂ ਗ੍ਰੰਥ ਅਭਿਰਾਮ ।5।

---

*ਵੇਖੋ, ਪਛਖ ਦੀਪ ਖੰਡ, ਸਪਤਮ ਅਧਿਆਇ, ਪੱਤਰਾ 1318-19,

ਨਰਾਜ ਛੰਦ

ਬਿਦਾਂਤ ਪ੍ਰਤਿਪਾਦਿ ਜੋ, ਅਨਾਦਿ ਸਿਧ ਜਾਂਨਿਯੈ
ਚਰਾਚਰ ਉਭੈ ਬਿਖੈ, ਬਿਆਪਕੰ ਬਖਾਨਿਯੈ
ਅਲੋਪ ਤਾਂਹਿ ਤੇ ਰਹੈ, ਪ੍ਰਕਾਸ਼ ਤਾਂਹਿ ਕੋ ਕਰੈ
ਨਮਾਮਿ ਤਾਂ ਹਿ ਰੂਪ ਕੋ, ਜੁ ਨਾਮ ਰੂਪ ਤੇ ਪਰੈ ।6।

* * *

ਆਦਿ ਅਚਾਰਜ ਨਾਨਕ ਦੇਵ, ਨਿਰੰਜਨ ਅੰਜਨ ਜਾਹਿ ਵਿਲਾਸੀ
ਸਿੰਮ੍ਰਿਤਿ ਬੇਦ ਪੁਰਾਨਨ ਮਾਰਗ, ਜੀਵ ਲਗਾਇ ਕਟੀ ਭਵ ਫਾਸੀ
ਜੀਵਨ ਤਾਰਨ ਕਾਰਨ ਆਪਨ, ਆਇ ਮਹੀ ਸੁ ਬਿਕੁੰਠ ਨਿਵਾਸੀ
ਤਾਂਹਿ ਨਮਾਮਿ ਸ੍ਰੀ ਗੁਰ ਕੋ,ਜਿਨ ਪੰਥ ਕਰਯੋ ਜਗ ਮਾਂਹਿ 'ਉਦਾਸੀ' ।20।

ਛਪੈ ਛੰਦ

ਸਿੰਮ੍ਰਿਤਿ ਬੇਦ ਪੁਰਾਣ ਕਤੇਬਨ ਸਾਰ ਨਿਕਾਰੇ
ਕੀਓ ਪੰਚਮੋ ਬੇਦ ਗ੍ਰੰਥ ਜਿਨ ਆਪ ਉਚਾਰੇ
ਨਾਮ ਗੁਰਮੁਖੀ ਬਾਣੀ, ਜਗ ਮੈਂ ਉਤਮ ਭਾਖਾ
ਸਿੰਮ੍ਰਿਤਿ ਬੇਦ ਪੁਰਾਣ ਪੁੰਨ ਸਭ ਤਿਸਮੈਂ ਰਾਖਾ ।
ਜਪ ਤਪ ਸਾਧਨ ਅਲਪ ਭਨ, ਸਤਿਨਾਮ ਇਕ ਮੁਖ ਕਹਯੋ
ਜਪ ਤਪ ਸਾਧਨ ਸਰਬ ਤਜਿ, ਸੰਤਰੇਣ ਸੋ ਉਰ ਗਹਯੋ ।2।
ਅਬ ਬੰਦੋਂ ਸਤਿਨਾਮ ਕੋ, ਮਨ ਬਚ ਕਾਯ ਸਮੇਤ
ਜੋ ਜੀਵਨ ਕੇ ਤਰਨ ਕੋ, ਗੁਰੂ ਬਤਾਯੋ ਸੇਤੁ ।26।
ਸਭ ਨਾਮਨ ਸਿਰਿ ਨਾਮੁ ਹੈ, 'ਸਤਿਨਾਮੁ' ਸਿਰਦਾਰ
ਜੋ ਨਰ ਲੇਵੈ ਸਹਿਜ ਹੀ, ਤਿਨਕਾ ਹੋਇ ਉਧਾਰ ।27।

ਇਸੇ ਤਰ੍ਹਾਂ ਬਾਬਾ ਸ੍ਰੀ ਚੰਦ ਦਾ ਮੰਗਲ ਇਉਂ ਕੀਤਾ ਹੈ :

ਇੰਦਵ ਛੰਦ

ਅੰਗ ਬਿਭੂਤਿ ਜਟਾ ਸਿਰ ਸੁੰਦਰ, ਪਾਂਇ ਖੜਾਉਂ ਦਿਗੰਬਰ ਧਾਰੀ
ਮੂਰਤਿਵੰਤ ਮਨੋ ਰਵਿ ਦੂਸਰ, ਤੇਜ ਪ੍ਰਤਾਪ ਮਹਾਂ ਅਤਿ ਭਾਰੀ
ਨਾਨਕ ਪੂਤ ਸਪੂਤ ਬਡੋ ਅਤਿ ਸਾਮ ਅਏ ਤਿਸ ਪਾਰ ਉਤਾਰੀ
ਤਾਂਹਿ ਸਿਰੀ ਗੁਰ ਕੇ ਸੁਤ ਕੋ, ਅਭਿਬੰਦਨ ਸੰਤਹਿ ਰੇਣ ਹਮਾਰੀ ।29।

* * *

ਬੰਦੋਂ ਸਕਲ ਬਿਸਨ ਅਵਤਾਰਾ । ਜਿਨ ਮੈਂ ਬਯਾਪਕ ਗੁਰੂ ਹਮਾਰਾ
ਜਾ ਭਵ ਸਾਗਰ ਜੀਵ ਤਰਾਏ । ਸੋ ਅਵਤਾਰ ਸੁਨੋ ਮਨ ਲਾਏ ।37।
ਪ੍ਰਿਥਮ ਨਾਨਕ ਦੇਉ ਗੁਰੂ ਅੰਗਦ ਪੁਨਿ ਜਾਨੋ
ਅਮਰਦਾਸ ਗੁਰੂ ਰਾਮਦਾਸ, ਅਰਜਨ ਪਹਿਚਾਨੋ
ਹਰਿਗੋਬਿੰਦ ਹਰਿ ਰਾਇ, ਸ੍ਰੀ ਕ੍ਰਿਸ਼ਣ ਸੁ ਕਹਿਯੈ
ਤੇਗ ਬਹਾਦਰ ਬਹੁਰਿ, ਗੁਰੂ ਗੋਬਿੰਦ ਸੁ ਲਹੀਐ
ਹਰਿ ਗੁਰ ਕੇ ਅਵਤਾਰ ਏ, ਬਿਘਨ-ਹਰਨ ਮੰਗਲ ਕਰਨ
ਹਰਿ ਗੁਰ ਦੀਨ ਦਿਆਲ ਸਦਿ, ਸੰਤਰੇਣ ਸੇਵਕ ਸ਼ਰਨ ।33।

ਇਸ ਮੰਗਲਾਚਰਣ ਦੀ ਲੜੀ ਵਿਚ ਚਾਰ ਉਦਾਸੀ ਧੂਣਿਆਂ ਦੇ ਮੋਢੀ ਮਹੰਤਾਂ ਬਾਲੂ ਹਸਨਾ, ਫੂਲ, ਗੋਂਦਾ, ਅਲਮਸਤ ਆਦਿ ਨੂੰ ਨਮਸ਼ਕਾਰ ਕਰ ਕੇ ਫਿਰ ਚਾਰ ਬਖਸ਼ਸ਼ਾਂ ਦੇ (ਛੇ ਬਖਸ਼ਸ਼ਾਂ ਦੇ ਨਹੀਂ) ਮਾਨਯੋਗ ਮਹਾਂ-ਪੁਰਸ਼ਾਂ ਨੂੰ ਧਿਆਇਆ ਹੈ। ਫਿਰ ਲਿਖਿਆ ਹੈ :

ਬਹੁਰ ਉਦਾਸੀ ਸੰਤ ਪੰਥ ਕੇ ਜੇਤਿਆ
ਹਰਿ ਗੁਰ ਭਗਵਤ ਰੂਪ, ਸੁ ਹੈਂ ਸਭ ਤੇਤਿਆ
ਸਭ ਕੋ ਕਰੋਂ ਪ੍ਰਣਾਮ, ਸੁ ਦ੍ਵੈ ਕਰ ਜੋਰ ਕੈ
ਹੋ ਹਰਿ ਗੁਰ ਕੇ ਸਮ ਜਾਨ, ਸੁ ਨਾਹਿ ਨਿਹੋਰ ਕੈ ।49।
ਆਠ ਕਲੀ ਪਾਰਸ ਸੁ ਕਾਮਧੇਨ, ਚਿੰਤਾਂ ਮਨਿ,
ਰਿਧਿ ਸਿਧ ਦਾਸੀ ਗੁਰਦੇਵ ਆਗੈ ਸਾਰੀਐ
ਹੀਰੇ ਮੋਤੀ ਲਾਲ ਪੰਨੇ ਇਨ ਕੋ ਤੌ ਕੌਨ, ਗਨੇ
ਚਾਰੋ ਮੋਖ ਪਾਨੀ ਭਰੈਂ ਗੁਰੂ ਦਰਬਾਰੀਐ
ਰੇਸ਼ਮੀ ਦੁਸ਼ਾਲੇ ਪਸ਼ਮੀਨਾ ਕੌਨ ਗਨਤੀ ਮੈ,
ਐਸੀ ਐਸੀ ਭੇਟ ਗੁਰਦੇਵ ਆਗੈ ਚਾਰੀਐ
ਕਹੈ ਇਮ ਸੰਤਰੇਣ ਦੋਊ ਹਾਥ ਜੋਰ ਕਰ,
ਬਾਰੰਬਾਰ ਇਸਤੇ ਸੁ ਬੰਦਨਾ ਹਮਾਰੀਐ ।54।

ਇਸੇ ਤਰ੍ਹਾਂ ਅੱਖਰ ਕ੍ਰਮ ਅਨੁਸਾਰ ਓਅੰ ਤੋਂ ੜ ਤਕ ਅਨੁਪ੍ਰਾਸ ਬਣਾ ਕੇ ਪਰਮੇਸ਼ਰ ਅਤੇ ਸੰਤਾਂ ਭਗਤਾਂ ਦੀ ਮਹਿਮਾ ਗਾਈ ਹੈ ਜੋ ਇਕ ਪ੍ਰਕਾਰ ਦੀ ਪੈਂਤੀਸ ਅੱਖਰੀ ਹੀ ਹੈ, ਇਹ ਵੀ ਮੰਗਲਾਚਰਣ ਦਾ ਭਾਗ ਹੀ ਹੈ। ਮੰਗਲ ਖੰਡ ਤੋਂ ਬਾਦ ਬ੍ਰਹਮਖੰਡ ਹੈ, ਜਿਸ ਵਿਚ ਪਰਮੇਸ਼ਰ ਦੀ ਅਦਿਭੁਤ ਸ਼ਕਤੀ ਦਾ ਵਿਵਿਧ ਢੰਗਾਂ ਨਾਲ ਵਰਣਨ ਕੀਤਾ ਗਿਆ ਹੈ ਕਿ ਕਿਵੇਂ ਉਹ ਦੇਵੀ ਦੇਵਤੇ ਪੈਦਾ ਕਰਕੇ ਨਵੇਂ ਨਵੇਂ ਰੰਗ ਰਚਾਉਂਦਾ ਤੇ ਆਪਣੀ ਕਲਾ ਵਰਤਾਉਂਦਾ ਹੈ। ਇਸ ਤਰ੍ਹਾਂ ਇਹ ਦੋਵੇਂ ਖੰਡ ਕਵੀ ਦੀ ਪ੍ਰਭੂ ਭਗਤੀ ਦੇ ਸੂਚਕ ਹਨ ਜੋ ਕਿ ਚਾਰ ਸੌ ਤੋਂ ਉਤੇ ਪੰਨਿਆਂ ਵਿਚ ਸਮਾਏ ਹੋਏ ਹਨ।

ਸਮੁੱਚੇ ਤੌਰ ਤੇ ਕਵੀ ਦਾ ਨਿਸਚਾ ਭਗਤੀ-ਪਰਾਇਣ ਹੈ ਤੇ ਉਹ ਪ੍ਰਭੂ ਨਾਮ ਨੂੰ ਹੀ ਸਭ ਕੁਝ ਮੰਨਦਾ ਹੈ ਪਰ ਜਿਥੋਂ ਤਕ ਸਨਾਤਨ ਵਿਚਾਰਧਾਰਾ ਦਾ ਸਬੰਧ ਹੈ, ਉਹ ਇਸ ਤੋਂ ਇਨਕਾਰੀ ਨਹੀਂ। ਉਹ ਬ੍ਰਾਹਮਣ ਘਰ ਦਾ ਜੰਮ-ਪਲ ਹੋਣ ਕਾਰਣ ਬ੍ਰਾਹਮਣ ਦੀ ਮਾਨਤਾ ਤੇ ਵੇਦਿਕ ਪ੍ਰਮਾਣਿਕਤਾ ਨੂੰ ਬਰਾਬਰ ਆਦਰ ਦਿਦਾ ਹੈ। ਇਸੇ ਕਰਕੇ ਗ੍ਰੰਥ ਵਿਚ ਥਾਂ ਥਾਂ ਬ੍ਰਾਹਮਣ ਦੀ ਵਡਿਆਈ ਕੀਤੀ ਹੈ :

ਸੰਤ ਵਾਕ ਦਿਜ ਵਾਕ ਪੁਨਿ, ਬੇਦ ਵਾਕ ਪੁਨ ਜਾਨ
ਤੀਨੋ ਬਿਰਥੇ ਜਾਇ ਨਾ, ਆਦਿ ਮਧਯ ਅਵਸਾਨ ।54।

(ਪੱਤਰਾ 348)

ਬਾਣੀ ਨਾਨਕ ਕੀ ਪੜ੍ਹੈ, ਕਰੇ ਬਿਪ੍ਰ ਕੀ ਸੇਵ
ਸੰਤਰੇਣ ਤਿਸ ਜੀਵ ਕੋ, ਮਿਲੈ ਨਿਰੰਜਨ ਦੇਵ ।7।

(ਪੱਤਰਾ 1699)

ਪਰ ਫਿਰ ਵੀ ਪਰਮੇਸ਼ਵਰ ਨੂੰ ਸਭ ਤੋਂ ਵੱਡਾ ਤੇ ਸਾਰੀ ਸ੍ਰਿਸ਼ਟੀ ਦਾ ਮੂਲ ਦੱਸ ਕੇ ਉਸਦੀ ਮਹਿਮਾ ਬਾਰ ਬਾਰ ਗਾਈ ਹੈ, ਤੇ ਉਸਦੇ ਨਾਮ ਨੂੰ ਸਭ ਤੋਂ ਵਧ ਮਹਾਨ ਕਿਹਾ ਹੈ।

[illegible]
[illegible] ।1।
[illegible]
[illegible] (ਪੱਤਰਾ 72)

ਇਹੋ ਬ੍ਰਹਮ ਦੇ ਅਨੁਭਵ ਦਾ ਮੂਲ ਮੰਤ੍ਰ ਹੈ ਇਸ ਦੇ ਜਪਣ ਨਾਲ ਬ੍ਰਹਮ ਦੀ ਪਛਾਣ ਹੁੰਦੀ ਹੈ। ਇਸ ਬਾਰੇ ਭਾਈ ਦਲੇ ਨੂੰ ਗੁਰੂ ਨਾਨਕ ਸਾਹਿਬ ਸਮਝਾਉਂਦੇ ਹਨ :

[illegible]
[illegible]
[illegible]
ਜਿਤ ਜਾਪ ਸੱਤ ਚੇਤ ਚੇਤ ਕੇ ਲਖਾਈਐ
ਅਦ੍ਵੈ ਅਨੰਦ ਕੰਦ ਚੰਦਨਾ ਕਰਨ ਹੇਤ,
ਤੀਨੋ ਗੁਨ ਤੇ ਅਤੀਤ ਤਾਂ ਸੋ ਮਨ ਲਾਈਐ
ਦੇਹਿ ਅਭਿਮਾਨ ਤਜਿ ਆਤਮਾ ਅਲੇਖ ਭੇਖ,
ਆਪ ਕੋ ਸਮਝ ਕਰਿ ਆਪ ਸੁਖ ਪਾਈਐ ।39।

ਮਮ ਨਾਮ ਸਿਰੋਮਣਿ ਹੈ ਜੱਗ, ਮੈਂ ਸਭ ਮਾਨੁਖ ਮੈਂ ਜਿਮ ਭੂਪਤਿ ਰਾਜੇ
ਤਪ ਜੋਗ ਬਿਰਾਗ ਧਰੇ ਜਿਤਨੇ, ਤਿਤਨੇ ਸਗਲੇ, ਮਮ ਨਾਮ ਸੁ ਕਾਜੇ
ਤਿੰਹ ਤਾਪ ਕਲੇਸ਼ ਜੁ ਪਾਪ ਜਿਤੇ, ਸੁ ਤਿਤੇ ਸੁਨ ਕੈ ਮਮ ਨਾਮ ਸੁ ਭਾਜੇ
ਅਬ ਔਰਨ ਕੀ ਗਨਤੀ ਕਿਨ ਮੈ, ਮਮ ਨਾਮ ਪ੍ਰਤਾਪ ਸੁ ਮੈਂ ਸਿਰ ਛਾਜੇ ।5।

(ਪੱਤਰਾ, 86)

ਇਹ ਪ੍ਰਭੂ, ਇਹ ਪ੍ਰਭੂ ਦਾ ਨਾਮ ਹੀ ਗੁਰੂ ਰੂਪ ਵਿਚ ਅਵਤਰਦਾ ਤੇ ਜੀਵਾਂ ਦਾ ਉਧਾਰ ਕਰਦਾ ਹੈ। ਇਸ ਗੱਲ ਨੂੰ ਰਿਗ ਵੇਦ ਦੇ ਪ੍ਰਮਾਣ ਨਾਲ ਕਵੀ ਇਉਂ ਲਿਖਦਾ ਹੈ :

ਬਨ ਮੈਂ ਗਰਜੇ ਸਿੰਘ ਜਿਉਂ, ਤਿਉਂ ਗਰਜਿਓ ਰਿਗ ਵੇਦ
ਹਰਿ ਗੁਰ ਨਾਨਕ ਦੋਊ ਮੇਂ, ਨਾਹਨਿ ਹੈ ਕਛੂ ਭੇਦ ।1।

ਅੜਿੱਲ ਛੰਦ

ਰਾਮ ਨਾਮ ਕਾ ਨਾਨਕ ਗੁਰੂ ਉਤਾਰ ਹੈ। ਬ੍ਰਹਮ ਰਾਮ ਕਾ ਨਾਮ ਸਭਨ ਕੋ ਤਾਰ ਹੈ
ਨਾਮੀ ਨਾਮ ਵਿਖੇ ਕਛੁ ਭੇਦ ਨ ਜਾਨੀਏ। ਹੋ ਨਾਮੀ ਨਾਮ ਏਕ ਸਰੂਪ ਮਹਾਨਿਏ ।2।
ਨਾਮ ਬਿਨਾ ਨਾਮੀ ਨਹੀਂ, ਨਾਮੀ ਬਿਨ ਨਹਿ ਨਾਮੁ।
ਨਾਮੀ ਨਾਮ ਸੁ ਏਕ ਈ, ਗੁੜ ਗੋੜੀ ਸੁਖ ਧਾਮ ।3।
ਨਾਮ ਬਿਨਾ ਵਸਤੂ ਨਹੀਂ, ਨਹੀਂ ਵਸਤੂ ਬਿਨ ਨਾਮ
ਰਾਮ ਨਾਮ ਤਿਉਂ ਏਕ ਹੀ, ਰਾਮ ਨਾਮ ਸੁਖ ਧਾਮ ।4।
ਨਾਮ ਛਾਡਿ ਕਰ ਬਸਤੁ ਕਾ, ਬਸਤੁ ਕਹੀ ਨ ਜਾਇ
ਨਾਮ ਲੇਤ ਹੀ ਬਸਤੁ ਕਾ, ਬਸਤੁ ਲਖ ਮੈਂ ਆਇ ।5।

(ਪੱਤਰਾ 1815)

ਮੰਗਲ ਖੰਡ ਵਿਚ, ਮਹਾਂ ਵਿਸ਼ਨੂੰ ਆਪ, ਅੰਬਰੀਸ਼ ਨਾਲ ਸੰਵਾਦ ਕਰਦੇ ਕਹਿੰਦੇ ਹਨ, ਕਿ ਭਾਵੇਂ ਮੇਰੇ ਦੋ ਸਰੂਪਾਂ—ਨਿਰਗੁਣ ਤੇ ਸਰਗੁਣ ਦੀ ਪੂਜਾ ਹੈ ਪਰ ਨਾਮ ਇਨ੍ਹਾਂ ਤੋਂ ਵੀ ਵਡੇਰਾ ਹੈ :—

ਨਿਰਗੁਨ ਸਰਗੁਨ ਰੂਪ ਦ੍ਵੈ, ਹਮਰੇ ਆਹਿ ਉਦਾਰ
ਨਾਮ ਦੁਹੂੰ ਤੇ ਅਧਿਕ ਹੈ, ਸੋ ਮਮ ਨਾਮ ਉਤਾਰ । 37 ।

ਇਕ ਥਾਂ ਭਾਈ ਮਰਦਾਨਾ ਪੰਡਤ ਨੂੰ ਨਾਮ ਦੀ ਮਹਿਮਾ ਦਸਦਾ ਕਹਿੰਦਾ ਹੈ :-

ਜਾਪ ਕਰੈਂ ਤਾਪ ਕਰੈਂ ਤੀਰਥ ਬਰਤ ਕਰੈਂ,
ਹੋਮ ਕਰੈਂ ਜੱਗਯ ਕਰੈਂ ਕਰੈਂ ਦਾਨ ਠੌਰ ਕੋ
ਅਗਮ ਨਿਗਮ ਪੜ੍ਹੈ ਜੋਤਿਸ਼ ਪੁਰਾਣ ਪੜ੍ਹੈ,
ਗੀਤਾ ਪੜ੍ਹਿ ਉਪਦੇਸ਼ ਕਰੈ ਪੁਨਿ ਔਰ ਕੋ
ਔਰ ਕੋਪਦੇਸ਼ ਕਰੈ ਅਪਨੇ ਰਿਦੇ ਨ ਧਰੈ,
ਬਿਖੈ ਦੇਖਿ ਦਰੈਂ ਪੈ ਨ ਛੋਰੇਂ ਮਨ ਦੌਰ ਕੋ
ਕਹੈ ਇਮ ਸੰਤਰੇਣ ਝੂਠਾ ਤੇਰਾ ਲੈਣ ਦੇਣ,
ਜਬ ਲਗ ਸਿਮਰੇ ਨ ਦਸਰਥ ਕੌਂਤ ਕੋ । 16 ।
ਪ੍ਰਾਣ ਬਿਨਾ ਦੇਹ ਜੈਸੇ, ਦੀਪ ਬਿਨਾ ਗੇਹੁ ਜੈਸੇ,
ਭਾਵ ਬਿਨਾ ਨੇਹੁ ਜੈਸੇ ਆਪ ਉਰ ਮਾਨੀਐ
ਦੇਖੇ ਬਿਨ ਧਯਾਨ ਜੈਸੇ ਦੂਧ ਬਿਨ ਭੈਂਸ ਜੈਸੇ,
ਪਤੀ ਬਿਨਾ ਨਾਰਿ ਕੋ ਸ਼ਿੰਗਾਰ ਅਨੁਮਾਨੀਐ
ਕੂਪ ਬਿਨ ਨੀਰ ਜੈਸੇ ਗੁਰੂ ਬਿਨਾ ਗਯਾਨ ਜੈਸੇ,
ਬਰ ਬਿਨਾਂ ਦੇਵ ਮੋਠਾਔਰ ਸੋ ਪਛਾਨੀਐ
ਕਹਯੋ ਮਰਦਾਨੈ ਇਮ ਪੰਡਤ ਪ੍ਰਬੀਨ ਸੁਨੋ,
ਰਾਮ ਨਾਮ ਬਿਨਾ ਤੈਸੇ ਹੋਮ ਜੱਗ ਜਾਨੀਐ । 17 ।

(ਕਸ਼ਮੀਰ ਖੰਡ, ਪੱਤਰਾ 1681)

ਨਾਮ ਸਮਾਨ ਨਹੀਂ ਜਪੁ ਤਾਪੁ, ਸੁ ਨਾਮ ਸਮਾਨ ਨਹੀਂ ਬ੍ਰਤ ਪੂਜਾ
ਨਾਮ ਸਮਾਨ ਨ ਤੀਰਥ ਦਾਨ, ਸੁ ਨਾਮ ਸਮਾਨ ਨ ਮਾਨ ਬਹੂਜਾ
ਜੋਗ ਬਿਰਾਗ ਤਿਆਗ ਜੱਗਾਦਿਕ, ਨਾਮ ਸਮਾਨ ਨਹੀਂ ਅਨ ਦੂਜਾ
ਨਾਮ ਸਮਾਨ ਗਿਆਨ ਧਿਆਨ ਨ, ਰਾਮ ਬਿਮੁਖ ਨ ਸੁਖ ਕਹੂ ਜਾ । 6 ।

(ਪੱਤਰਾ 931)

ਧਰਮੀ ਬਣਨ ਲਈ ਮਨੁੱਖ ਨੂੰ ਕੀ ਕੀ ਕੁਝ ਕਰਨਾ ਚਾਹੀਦਾ ਹੈ, ਇਸਦੀ ਵਿਆਖਿਆ ਕਰਦਿਆਂ ਸੋਹਣਾ ਸਮਝਾਇਆ ਗਿਆ ਹੈ :-

ਧਯਾਨ ਗੁਰਮੂਰਤਿ ਕਾ ਪੂਜਾ ਗੁਰ ਪਾਂਇਨ ਕੀ,
ਰਾਮ ਨਾਮ ਸਾਸ ਸਾਸ ਰੋਮ ਰੋਮ ਲੀਜੀਐ,
ਸੇਵਾ ਨਿਤ ਸੰਤਨ ਕੀ ਸੰਗਤਿ ਭਗਤਨ ਕੀ,
ਕਨਕ ਆਦਿ ਬਸਨ ਬਿਪ੍ਰਨ ਕੋ ਦੀਜੀਐ
ਪਯਾਸੇ ਕੋ ਪਿਲਾਇ ਪਾਨੀ ਭੁਖੇ ਕੋ ਜਿਵਾਇ ਅੰਨ,
ਆਪ ਤੇ ਗਰੀਬ ਪਰ ਦਯਾ ਨਿਤ ਕੀਜੀਐ
ਐਸੀ ਭਾਂਤ ਚਲੈ ਜੋਇ ਤਾਂ ਕੋ ਸਮ ਨਾਹਿ ਕੋਇ,

ਇਹੁ ਉਪਦੇਸ਼ ਮਨ ਮਾਂਹਿ ਰਾਖਿ ਲੀਜੀਐ । 21 ।
(ਪੱਤਰਾ 933)

ਸੇਵਾ ਨਿਤ ਸੰਤਨ ਕੀ, ਸੰਗਤ ਪੰਡਿਤਿਨ ਕੀ,
ਮੂਰਖ ਕੀ ਸੰਗਤ ਨ ਭੂਲਿ ਕਬਹੂੰ ਕੀਜੀਐ
ਸੁਨੈ ਹਰਿ ਗੁਨ ਕਾਨ ਬਿਪ੍ਰ ਕੋ ਦੇਵੈ ਦਾਨ,
ਬਡੋ ਈ ਪ੍ਰਭਾਤ ਉਠਿ ਰਾਮ ਨਾਮ ਲੀਜੀਐ
ਦੀਨ ਪਰ ਦਯਾ ਕਰੈ ਬਡਿਨ ਕੇ ਪਾਂਇ ਪਰੈ,
ਨਿਰਧਨੁ ਦੇਖੈ ਜਾਂਹਿ ਤਾਂਹਿ ਕਛੁ ਦੀਜੀਐ
ਮਾਨਸ ਜਨਮ ਏਹੁ ਬਾਰ ਬਾਰ ਮਿਲੈ ਨਾਹਿ,
ਸਤੀ ਕੋ ਸ਼ਿੰਗਾਰ ਜੈਸੇ ਏਕ ਬਾਰ ਹੂਜੀਐ । 21 ।
(ਪੱਤਰਾ 503)

ਇਸੇ ਤਰ੍ਹਾਂ ਨਾਮ ਤੋਂ ਬਾਦ; ਨਾਮ ਜਪਣ ਵਾਲੇ ਸੰਤਾਂ ਸਾਧੂਆਂ ਦੀ ਵਡਿਆਈ ਥਾਂ ਥਾਂ ਕੀਤੀ ਹੈ :-

'ਸੰਤ ਜਗ ਮਾਂਹਿ ਜੇਤੇ, ਰਾਮ ਕੇ ਪਿਆਰੇ ਤੇਤੇ,
ਸੰਤਨ ਸਮਾਨ ਦੂਜਾ ਜਗ ਮਾਹਿ ਨਾਹਿ ਕੋ।
ਜਨਨੀ ਕੋ ਲਘੁ ਬਾਲ, ਬਾਲਕ ਕੋ ਦੂਧ ਜੈਸੇ,
ਤਰਨੀ ਭੰਤਾਰ ਨਾਰ ਮਦ ਚੜ੍ਹਾ ਜਾਹਿ ਕੋ ।
ਤੈਸੇ ਰਘੁਬੀਰ ਜੀ ਕੋ ਸੰਤ ਹੈਂ ਪਿਆਰੇ ਸਭ,
ਤਿਨ ਕੋ ਜੋ ਸੁਖ ਦੇਵੇ ਰਾਮ ਦੇਵੇ ਤਾਂਹਿ ਕੋ ।
ਕਹੈਂ ਕਵਿ ਸੰਤਰੇਣ ਰਾਮ ਕੇ ਪਿਆਰੇ ਸੰਤ,
ਸੰਤਨ ਸਮਾਨ ਆਨ ਜਗਤ ਮੈਂ ਨਾਹਿ ਕੋ । 11 ।
ਸੰਤਨ ਕੀ ਉਪਮਾ ਪਿਆਰੀ ਰਘੁਬੀਰ ਜੀ ਕੋ,
ਅਲਿ ਕੋ ਸੁਗੰਧ ਜੈਸੇ ਤੂੰਬਰੀ ਫਕੀਰ ਕੋ ।
ਕ੍ਰਿਪਨ ਕੋ ਧਨ ਜੈਸੇ **ਏਣਨਿ** ਕੋ ਨਾਦ ਤੈਸੇ, **ਮ੍ਰਿਗ**
ਅਤਿ ਭੂਖੇ ਖੀਰ ਜੈਸੇ ਭੈਂਸ ਜਯੋਂ ਅਹੀਰ ਕੋ ।
ਭਰਤ ਕੋ ਰਾਮ ਜੈਸੇ ਰਾਮ ਕੋ ਭਰਤ ਤੈਸੇ,
ਸੰਤਨ ਕੋ ਨਾਮ ਜੈਸੇ ਉਪਮਾ ਅੰਬੀਰ ਕੋ ।
ਦੇਵਨ **ਪਿਊਖ** ਜੈਸੇ ਬਰਨਾ ਕੋ ਜਾਤ ਤੈਸੇ, **ਅੰਮ੍ਰਿਤ**
ਮੋ ਕੋ ਰਾਮ ਨਾਮ ਜੈਸੇ, ਤੈਸੇ ਰਘੁਬੀਰ ਕੋ । 2 ।
(ਪੱਤਰਾ 722)

ਅਸਲੀ ਸੰਤਾਂ ਦੇ ਲੱਛਣ ਕਵੀ ਸੰਤਰੇਣ ਜੀ ਨੇ ਇਉਂ ਦੱਸੇ ਹਨ :-

ਪਰ ਗੁਨ ਪਰਧਨ ਪਰ ਰੂਪ ਪਰ ਜਸ
ਦੇਖਿ ਸੁਣ ਕੈ ਪ੍ਰਸੰਨ ਹੋਹਿ ਜੋ ਮਹਾਨੀਐ
ਪਰ ਬੁਧਿ ਪਰ ਗਯਾਨ ਪਰ ਵਿਦਯਾ ਸੁਜਾਨ
ਪਰ ਸਨਮਾਨ ਪੁਨਿ ਔਰ ਉਰ ਮਾਨੀਐ
ਪਰ ਘਰਿ ਪਰ ਵਰਿ ਪਰ ਸੁਤ ਪਰ ਨਾਰਿ

ਔਰ ਪਰ ਉਪਮਾ ਸੁਨਿ ਜੋ ਹਰਖਾਨੀਐ
ਪਰ-ਲਾਭ ਪਰਪੁੰਨ ਪਰ ਕੀਰਤੀ ਸੁ ਸੁਨਿ
ਹੋਹਿ ਸੁ ਪ੍ਰਸੰਨ ਹਰਿ ਸੰਤ ਸੋ ਪਛਾਨੀਐ । 13 ।
ਔਗੁਣ ਛਪਾਵੈ ਪਰ ਗੁਣ ਕੋ ਬਢਾਵੈ ਔਰ
ਪਰ ਨਿੰਦਾ ਸੁਨਿ ਮਨ ਮਾਨੈ ਜੋ ਗਿਲਾਨੀਐ
ਪਰ ਨਾਰਿ ਪਰ ਧਨ ਸੁਤਾ ਸੁਤ ਸਮ ਮਾਨ
ਪਰ ਦੋਸ਼ ਪਰ ਪਾਪ ਕਰੈ ਨਾ ਬਖਾਨੀਏ
ਦੁਖ ਕੋ ਨਿਵਾਰੈ ਆਇ ਸਰਨ ਪਰੈ ਕੋ ਤਾਰੈ
ਪਰ ਕਾ ਨ ਆਤਮਾ ਦੁਖਾਵੈ ਔਰ ਜਾਨੀਐ
ਪਰ ਕਾ ਬਢਾਵੈ ਮਾਨ ਆਪਨਾ ਚਹੈ ਨਾ ਜਾਨ
ਐਸੇ ਗੁਨ ਜਿਨ ਮੋ ਸੋ ਸੰਤ ਪਹਿਚਾਨੀਐ ।14 ।

ਸ੍ਵੈਯਾ

ਪਰ ਕੀ ਬਿਦਿਆ ਪਰ ਕਾ ਗੁਣ ਜੋ, ਬਟ ਬੀਜ ਸਮੇਂ ਕਰਿ ਮੇਰੁ ਜਨਾਵੈ
ਪਰ ਔਗੁਣ ਮੇਰੁ ਸਮਾਨ ਜੁ ਹੈ, ਤਿਸਕੋ ਆਪਨੈ ਮਨ ਮਾਹਿ ਛਪਾਵੈ
ਅਪਨੀ ਜਿਮ ਛਾਇ ਬਹੀਰ ਰਖੈ, ਤਿਵ ਬਾਹਰ ਨਾਹਿਨ ਜਾਣ ਸੁ ਪਾਵੈ
ਪਰ ਔਗੁਣ ਤਜੇਂ ਮਨ ਮਾਹਿ ਰਖੈ, ਹਰਿ ਸੰਤ ਵਹੀ ਗੁਰ ਆਪ ਬਤਾਵੈ । 15 ।
(ਪੱਤਰਾ 1567, ਬਰਨ ਖੰਡ, ਦਸਵਾਂ ਅਧਿਆਇ)

ਇਸ ਤਰ੍ਹਾਂ ਕਵੀ ਨੇ ਸੰਤਾਂ ਸਾਧੂਆਂ ਦੀ ਉਸਤਤਿ ਵੀ ਕੀਤੀ ਹੈ ਤੇ ਉਨ੍ਹਾਂ ਦੇ ਸਪਸ਼ਟ ਲੱਛਣ ਵੀ ਦੱਸੇ ਹਨ। ਪਰ ਉਹ ਅਸਲੀ ਤੇ ਨਕਲੀ ਭੇਖ਼ੀ ਸੰਤਾਂ ਦੇ ਆਚਾਰ ਤੋਂ ਭਲੀ ਭਾਂਤ ਜਾਣੂ ਸਨ, ਇਸ ਲਈ ਇਹ ਨਿਰਣਾ ਵੀ ਸਾਫ ਕੀਤਾ ਹੈ ਕਿ ਅਸਲੀ ਸੰਤ ਕੌਣ ਹੈ ਤੇ ਨਕਲੀ ਕੌਣ।

ਚਟਪਟਾ ਪਉੜੀ ਛੰਦ

ਭਗਵਾ ਭੇਖ ਬਰਾਬਰੇ, ਜਯੋਂ ਰੱਤਕ ਸੋਨਾ
ਤੋਲ ਬਰਾਬਰ ਦੁਊ ਕਾ, ਪਰ ਮੋਲ ਕਬ੍ਹੂ ਨਾ
ਪਿੱਤਲ ਸੋਨਾ ਦੁਊ ਕਾ, ਰੰਗ ਏਕ ਸੁ ਜਾਨੋ
ਮੋਲ ਦੋਊ ਕਾ ਭਿੰਨ ਭਿੰਨ ਤਿਯੋਂ ਸੰਤ ਪਛਾਨੋ । 21 ।
ਮੋਤੀ ਘੋਂਗਟ ਏਕ ਸੇ, ਦੇਖਨ ਕੋ ਦੋਈ
ਰੰਗ ਬਰਾਬਰ ਦੁਊ ਕਾ, ਪਰ ਮੋਲ ਨ ਕੋਈ
ਜਿਉਂ ਪੋਸਤ ਕੇ ਸੇਤ ਲਾਲ ਫੁਲ ਬਿਰਲਾ ਹੋਏ
ਤਿਉਂ ਭੇਖੋਂ ਮੈਂ ਸੰਤ ਏਕ ਅਧ ਵਿਰਲਾ ਕੋਏ । 22 ।
(ਪੱਤਰਾ 1387)

ਉੱਚਾ ਧਾਰਮਕ ਜੀਵਨ ਕੇਵਲ ਕੁਝ ਬਾਹਰਲੀਆਂ ਰੀਤਾਂ ਰਸਮਾਂ ਨਾਲ ਹੀ ਨਹੀਂ ਬਣ ਜਾਂਦਾ, ਇਸ ਲਈ ਗਿਆਨ, ਵੈਰਾਗ ਤੇ ਭਗਤੀ ਆਦਿ ਦੀ ਅਤਿਅੰਤ ਲੋੜ ਹੈ। ਕੁਝ ਦਾਰਸ਼ਨਿਕ ਲੋਕ ਗਿਆਨ ਨੂੰ ਹੀ ਅੰਤਮ ਪ੍ਰਾਪਤੀ ਮੰਨਦੇ ਹਨ, ਲੇਕਿਨ ਸੰਤ ਜਨ, ਭਗਤੀ ਨੂੰ ਸਭ ਤੋਂ ਉਤਮ ਦਰਜਾ

ਦਿੰਦੇ ਹਨ :-

ਪੁਹਪ ਬਿਨਾਂ ਨਹੀਂ ਫਲ, ਫਲ ਬਿਨਾ ਰਸ ਨ ਪਾਵੈ
ਰਸ ਬਿਨ ਨਾਹਿ ਅਨੰਦ, ਆਨੰਦ ਬਿਨ ਸੁਖ ਨਾ ਦਾਵੈ ।
ਤਿਉਂ ਕਰਮਨ ਬਿਨ ਬੁਧਿ ਨ ਨਿਰਮਲ ਹੋਇ ਸੁਜਾਨੇ
ਬੁਧਿ ਨਿਰਮਲ ਬਿਨ ਭਗਤੀ ਨਹਿੰ ਤਿਉਂ ਹੋਇ ਪਛਾਨੋ ।
ਭਗਤਿ ਬਿਨਾਂ ਨਹ ਗਯਾਨ, ਗਯਾਨ ਬਿਨ ਮੁਕਤਿ ਨ ਪਾਵੈ
ਮੁਕਤਿ ਬਿਨਾਂ ਸੁਖ ਨਾਹਿ, ਸੰਤ ਅਰੁ ਬੇਦ ਬਤਾਵੈ ।
ਜੋ ਸੁਖ ਜੀਵਨ ਮੁਕਤਿ ਕੋ, ਸੋ ਸੁਖ ਕਹੂੰ ਨ ਜਾਨ ਹਰਿ
ਸਤਿ ਕਹੂੰ ਸਤਿ ਕਹੂੰ, ਸਤਿ ਕਹੂੰ ਭੂਪਤਿ ਸੁਨੋ ਮਹਾਨ ਬਰ ।

(ਪੱਤਰਾ 1416)

ਇਸ ਤੋਂ ਉਲਟ ਰਜੋ ਗੁਣੀ ਜੀਵਨ ਬਸਰ ਕਰਨ ਵਾਲੇ, ਅਧਿਆਤਮਕ ਆਨੰਦ ਨਹੀਂ ਮਾਣ ਸਕਦੇ, ਸਗੋਂ ਭੋਗਾਂ ਦਾ ਸ਼ਿਕਾਰ ਹੋ ਕੇ ਜੀਵਨ ਨਸ਼ਟ ਕਰ ਬਹਿਦੇ ਹਨ :-

ਜਹਿਂ ਰਾਜ ਕਲਾ ਤਹਿ ਭੋਗ ਕਲਾ, ਜਹਿਂ ਭੋਗ ਕਲਾ ਤਹਿ ਪਾਪ ਖਲਾ ਹੈ
ਜਹਿਂ ਰੂਪ ਕਲਾ ਤਹਿ ਕਾਮ ਕਲਾ, ਜਹਿਂ ਕਾਮ ਕਲਾ ਤਹਿ ਪਾਪ ਖਲਾ ਹੈ
ਜਹਿਂ ਜੋਗ ਕਲਾ ਨਹਿ ਭੋਗ ਕਲਾ, ਜਹਿਂ ਭੋਗ ਕਲਾ ਤਹਿਂ ਜੋਗ ਢਲਾ ਹੈ
ਜਹਿ ਜੋਗ ਢਲਾ ਤਹਿ ਨਿੰਦ ਕਲਾ, ਜਹਿ ਨਿੰਦ ਕਲਾ ਤਹਿ ਪਾਪ ਰਲਾ ਹੈ ।58।

(ਪੱਤਰਾ 1475)

ਭਾਵੇਂ ਸਾਰਾ ਗ੍ਰੰਥ ਭਗਤੀ ਰਸ ਨਾਲ ਭਰਪੂਰ ਤੇ ਪੁਰਾਣਕ ਹਵਾਲਿਆਂ ਨਾਲ ਪੂਰਨ ਹੈ ਪਰ ਕਿਤੇ ਕਿਤੇ ਨਵੇਂ ਵਿਚਾਰਾਂ ਦਾ ਸੰਕੇਤ ਵੀ ਹੈ ਜਿਵੇਂ ਕਿ ਅੱਜ ਕੱਲ ਕਿਹਾ ਜਾਂਦਾ ਹੈ ਕਿ ਚੋਰੀ ਆਦਿ ਕੁਕਰਮ ਇਸ ਲਈ ਹੁੰਦੇ ਹਨ ਕਿ ਲੋਕਾਂ ਦੇ ਜੀਵਨ ਦਾ ਆਰਥਿਕ ਪ੍ਰਬੰਧ ਠੀਕ ਨਹੀਂ, ਉਹ ਮਜਬੂਰੀ ਕਰਕੇ ਅਜੇਹੇ ਪਾਸੇ ਲਗਦੇ ਹਨ । ਮਦੀਨੇ ਵਿਚ ਗੁਰੂ ਸਾਹਿਬ ਮੌਲਾਣਿਆਂ ਨੂੰ ਇਹੋ ਗੱਲ ਸਮਝਾਉਂਦੇ ਹਨ ਕਿ ਅਸਲ, ਗੁਨਾਹਗਾਰ ਰਾਜਾ ਹੈ, ਜੋ ਪਰਜਾ ਦੀ ਆਰਥਿਕ ਖੁਸ਼ਹਾਲੀ ਦਾ ਸਮੇਂ ਸਿਰ ਯੋਗ ਪ੍ਰਬੰਧ ਨਹੀਂ ਕਰਦਾ ।

ਤਿਨ ਕੀ ਖਬਰ ਪਾਤਸ਼ਾਹ ਲੇਇ । ਨੰਗਾ ਭੂਖਾ ਰਹਿਣ ਨ ਦੇਇ
ਜਿਸਕੋ ਰੋਜ਼ੀ ਨਾਹੀ ਕੋਇ । ਤਿਸਕੋ ਰੋਜ਼ੀ ਲਾਵੈ ਸੋਇ । 9 ।
ਭੂਖੇ ਮਰਦੇ ਕਰੈਂ ਮਜੂਰੀ । ਪੇਟ ਨਾ ਭਰੈ ਤ ਕਰੈਂ ਸੁ ਚੋਰੀ
ਸਮਾ ਪਾਇ ਕਰ ਇਕ ਦਿਨ ਓਇ । ਚੋਰੀਓਂ, ਪਕੜੇ ਜਾਵਹਿਂ ਸੋਇ । 92 ।
ਫੜ ਕਰਿ ਤਾਂਹਿ ਸੁ ਬੰਦੀ ਡਾਰੈਂ । ਊਪਰ ਤੇ ਫਿਰ ਛਮਕਾਂ ਮਾਰੈਂ
ਤਿਨ ਕੋ ਐਸੀ ਮਿਲੈ ਸਜ਼ਾਇ, ਜੀ ਭੂਖੇ ਕਹੁ ਕਰੈਂ ਸੁ ਕਾਇ । 93 ।

ਦੋਹਰਾ

ਪਾਤਸ਼ਾਹ ਨੇ ਤਿਨਹੁ ਕੋ, ਪੂਛਿਓ ਨਾਹਿ ਬੁਲਾਇ
ਚੋਰੀ ਤੁਮਨੇ ਕਿਉਂ ਕਰੀ, ਹਮਕੋ ਦੇਹੁ ਬਤਾਇ । 94 ।

ਚੌਪਈ

ਭੂਖੇ ਮਰਦੇਂ ਚਲੈ ਬਿਰਾਹੁ । ਪਾਤਸ਼ਾਹ ਕਾ ਏਹੁ ਗੁਨਾਹੁ
ਜਿਸ ਭੂਖੇ ਕੋ ਅੰਨ ਨ ਦਯੋ । ਤਾਂ ਤੇ ਚੋਰੀ ਕਰਨ ਸੁ ਗਯੋ । 95 ।

ਹੋਇ ਗੁਨਾਹ ਜਗਤ ਮੈਂ ਜੇਤੇ । ਜ਼ਿੰਮੇ ਪਾਤਸ਼ਾਹ ਕੇ ਤੇਤੇ ।
ਖਾਣੇ ਕੋ ਜੋ ਦੇਵੈ ਸੋਇ । ਪੁਨਿ ਗੁਨਾਹੁ ਫਿਰ ਕਰੈ ਨ ਕੋਇ । 96 ।

(ਪੱਤਰਾ 944)

ਇਹ ਵਿਸ਼ਲੇਸ਼ਨ ਕਾਫੀ ਹਦ ਤਕ ਨਵੇਂ ਵਿਚਾਰਾਂ ਨਾਲ ਮੇਲ ਖਾਂਦਾ ਹੈ ਕਿ ਮਨੁੱਖ ਦੁਰਾਚਾਰੀ, ਆਰਥਿਕ ਮਜਬੂਰੀਆਂ ਕਰਕੇ ਹੁੰਦਾ ਹੈ, ਵੈਸੇ ਨਹੀਂ । ਇਜੇਹੇ ਹੋਰ ਵੀ ਕਈ ਨਵੇਂ ਵਿਚਾਰ ਥਾਂ ਥਾਂ ਪਿਰੋਏ ਮਿਲਦੇ ਹਨ ।

ਧਰਮ ਦੇ ਭਗਤੀ ਭਾਵ ਦੀ ਸਿਖਿਆ ਤੋਂ ਇਲਾਵਾ ਕਵੀ ਨੇ ਥਾਂ ਥਾਂ ਆਚਾਰ ਤੇ ਨੀਤੀ ਦਾ ਗਿਆਨ ਉਪਦੇਸ਼ ਵੀ ਦਿਤਾ ਹੈ । ਗੁਰੂ ਨਾਨਕ ਸਾਹਿਬ, ਰਾਜੇ ਨੂੰ ਕਹਿੰਦੇ ਹਨ :—

ਸੱਜਣ ਕੀ ਸੰਗਤਿ ਕਰੈ, ਜਬ ਲਗੁ ਪਾਰ ਬਸਾਇ
ਸੱਜਨ ਸੰਗਤਿ ਕਰੇ ਤੇ, ਚਾਰ ਪਦਾਰਥ ਪਾਇ ॥
ਆਰਬਲਾ ਜਸੁ ਕੀਰਤੀ, ਚਉਥਾ ਬਲੁ ਪਹਿਚਾਨ
ਸੇਵਾ ਸੱਜਨ ਕੀ ਕਰੇ, ਲਹੇ ਸੁ ਚਾਰ ਮਹਾਨ । 2 ।
ਦੁਸ਼ਟਿ ਮੰਤ੍ਰੀ ਤਿਆਗਿਯੇ, ਡਰਤਾ ਕਹੈ ਜੋ ਬਾਤ
ਤਿਸਕਾ ਕਹਯਾ ਨ ਮਾਨੀਐ, ਅੰਤ ਕਰੈ ਸੋ ਘਾਤ । 3 ।
ਖਰੀ ਜੁ ਕਹੈ ਦੁਖਾਇਕੈ, ਵਹੀ ਮੰਤਰੀ ਜੋਗ
ਰਾਖੈ ਸੋ ਘਰਿ ਆਪਣਾ, ਪਰਜਾ ਪੁਨਿ ਸਭਿ ਭੋਗ । 4 ।
ਸ਼ਤਰੂ ਆਵਤ ਦੇਖ ਕੈ, ਪਹਿਲੈ ਸੈਨ ਮਿਲਾਇ
ਆਇ ਪਰੈ ਜਬ ਸੀਸ ਪਰ, ਚਲੈ ਨ ਫੇਰ ਉਪਾਇ । 5 ।
ਆਗ ਲਗੇ ਜਬ ਘਰ ਵਿਖੈ, ਚਲੈ ਨ ਤੁਰਤ ਉਪਾਇ
ਪਹਿਲੇ ਕੂਪ ਜੁ ਖੋਦਿਯੇ, ਤਬ ਸੋ ਆਗ ਬੁਝਾਇ । 6 ॥

(ਪੱਤਰਾ 1112, ਰਾਮੇਸ਼ਰ ਖੰਡ)

ਇਕ ਥਾਂ ਬਾਲਕਾਂ ਨੂੰ ਤਾੜਨ ਦੇ ਗੁਣ ਦਸਦਿਆਂ ਲਿਖਦੇ ਹਨ :—

ਤਾੜਨ ਹੈ ਸ਼ਿਸ਼ ਕੋ ਸੁਤ ਕੋ ਗੁਣ, ਤਾੜਨ ਤੇ ਸੁਧਰੈ ਇਹ ਦੋਈ
ਬਾਲਕ ਖੇਲ ਬਿਖੇ ਬਿਗਰੈਂ ਸਭ, ਤਾੜਨ ਤੇ ਬਿਗਰੇ ਨਹਿੰ ਕੋਈ
ਤਾੜ ਘੁਮਾਰ ਕਰੈ ਜਿਮ ਬਾਸਨ, ਤਾਂਹਿ ਸਮੈਂ ਫਿਰ ਨੀਰ ਸਮੋਈ
ਬਾਸਨ ਹ੍ਵੈ ਚਿਕਨਾ ਕਰ ਤਾੜਨ, ਬਾਲਕ ਤੇ ਸੁਰ ਤਾੜਨ ਹੋਈ । 35 ।

(ਪੱਤਰਾ 297)

## ਉਦਾਸੀਆਂ ਬਾਰੇ

ਜੈਸਾ ਕਿ ਪਹਿਲੇ ਕਿਹਾ ਗਿਆ ਸੀ ਕਿ ਸੰਤਰੇਣ ਜੀ ਉਦਾਸੀ ਸਾਧੂ ਸਨ : ਇਸ ਕਰਕੇ ਉਨ੍ਹਾਂ ਆਪਣੇ ਗ੍ਰੰਥਾਂ ਵਿਚ ਉਦਾਸੀ ਮਤ ਦੀ ਮਹਿਮਾ ਗਾਈ ਹੈ ਤੇ 'ਉਦਾਸੀ ਬੋਧ' ਨਾਮ ਦਾ ਵੱਖਰਾ ਪੁਸਤਕ ਵੀ ਰਚਿਆ ਹੈ । ਇਸ ਗ੍ਰੰਥ ਵਿਚ ਆਏ ਹਵਾਲੇ ਧਿਆਨ ਯੋਗ ਹਨ :—

ਨਾਨਕ ਪੰਥ ਕਹਯੋਂ ਮਮ ਜੋਇ । ਨਾਮ ਉਦਾਸੀ ਜਾਨੋ ਸੋਇ । 76 ।
ਨਾਨਕ ਪੰਥ ਜੁ ਨਾਮ ਉਦਾਸੀ, ਸਿਮਰਨ ਕਰਹੈ ਮਮ ਅਬਿਨਾਸੀ ।
ਤਿਨਕਾ ਮੰਤ੍ਰ ਜੋ ਨਰ ਲੈਹੈ । ਪਰਮ ਭਗਤਿ ਸੋ ਮੋ ਕੋ ਪੈਹੈ ॥ 77 ॥

(ਪੱਤਰਾ 89)

ਨਾਨਕ ਕੇ ਸਿਸ ਦ੍ਵੈ ਪਰਕਾਰੇ । ਦ੍ਵੈ ਹੈਂ ਸੋ ਜਗ ਮਾਹਿ ਉਦਾਰੇ
ਉਦਾਸੀਨ ਸੋ ਜਾਨ ਉਦਾਸੀ । ਹਰਿ ਗੁਰ ਕੇ ਸੋ ਜਾਨਿ ਉਪਾਸੀ । 46 ।

(ਪੱਤਰਾ 94)

ਜਦੋਂ ਮੰਗਲ ਖੰਡ ਤੇ ਬ੍ਰਹਮ ਖੰਡ ਪਿਛੋਂ ਬਿਲਾਸ ਖੰਡ ਸ਼ੁਰੂ ਹੁੰਦਾ ਹੈ ਤਾਂ ਉਥੇ ਗੁਰੂ ਨਾਨਕ ਦਾ ਮੰਗਲ ਇਹ ਕਹਿ ਕੇ ਕੀਤਾ ਹੈ ਕਿ ਉਹ ਉਦਾਸੀ ਮਤ ਦੇ ਪ੍ਰਵਰਤਕ ਸਨ :

ਨਾਨਕ ਪੂਰਨ ਬ੍ਰਹਮ ਸਨਾਤਨ, ਆਦਿ ਨਾਰਾਯਣ ਸ੍ਵੈ ਪ੍ਰਕਾਸ਼ੀ
ਜੀਵਨ ਕਾਰਣ ਦੇਹਿ ਧਰਯੋ, ਤਿਨ ਆਪ ਬਿਦੇਹਿ ਸੁਹੈਂ ਸੁਖਰਾਸੀ
ਨਾਮ ਜਪਾਇ ਸੁ ਜੀਵਨ ਤੇ, ਜਗ ਜੀਵਨ ਕੀ ਸੁ ਕਟੀ ਜਮ ਫਾਸੀ
ਤਾਂਹਿ ਨਮਾਮਿ ਸਿਰੀ ਗੁਰ ਕੋ, ਜਿਨ ਪੰਥ ਕਰਯੋ ਜਗ ਮਾਹਿ 'ਉਦਾਸੀ' । ੧ ॥

(ਪੱਤਰਾ 213)

ਇਸੇ ਤਰ੍ਹਾਂ ਜਦ ਗੁਰੂ ਨਾਨਕ ਸਾਹਿਬ ਬਚਪਨ ਸਮੇਂ ਖਰਾ ਸੌਦਾ ਕਰਨ ਜਾਂਦੇ ਸਾਧੂ ਮੰਡਲੀ ਨੂੰ ਮਿਲਦੇ ਹਨ ਤਾਂ ਉਨ੍ਹਾਂ ਦੇ ਮੁਖੀ-ਸਾਧੂ ਸੰਤਰੇਣ ਨਾਲ ਗੱਲਬਾਤ ਕਰਦੇ ਹਨ। ਇਸ ਸੰਵਾਦ ਵਿਚ ਵੀ ਉਦਾਸੀ ਮਤ ਨੂੰ ਪੁਰਾਤਨ ਸਿੱਧ ਕੀਤਾ ਗਿਆ ਹੈ :—

ਉਹ ਮਹਾਤਮਾ ਕਹਿੰਦੇ ਹਨ :—

ਸੰਤਰੇਣ ਮਮ ਨਾਮ ਹੈ, ਭੇਖ ਉਦਾਸੀ ਜਾਨਿ
ਉਦਾਸੀਨ ਨਿਰਬਾਣ ਹਮ, ਬਨ ਮੈਂ ਰਹੈਂ ਮਹਾਨ । 52 ।

ਫਿਰ ਗੁਰੂ ਜੀ ਨੇ ਪੁੱਛਿਆ, ਇਹ ਭੇਖ ਕਦੋਂ ਤੋਂ ਚਲ ਰਿਹਾ ਹੈ ਤਾਂ ਉਹ ਉਤਰ ਦਿੰਦੇ ਹਨ ਕਿ ਇਹ ਪੁਰਾਤਨ ਭੇਖ ਹੈਂ, ਜੋ ਪਰਮੇਸਰ ਨੇ ਚਲਾਇਆ ਹੈ :—

ਪ੍ਰਿਥਮ ਭੇਖ ਦੋਇ ਪ੍ਰਭ ਕਰੇ, ਨਾਮ ਆਪ ਪ੍ਰਭੂ ਤਿਨ ਕੇ ਧਰੇ । 60 ।
ਉਦਾਸੀਨ ਦੂਜਾ ਸੰਨਯਾਸ । ਪੰਥ ਸੁ ਦੋਇ ਕਰੇ ਪਰਕਾਸ਼
ਓਅੰਕਾਰ ਤੇ ਜਾਨ ਉਦਾਸਿ । ਸੋਹੰ ਤੇ ਜਾਨੋ ਸੰਨਯਾਸ । 6 ।
ਓਅੰ ਸੋਹੰ ਦੁਊ ਸਮਾਨ । ਭੇਦ ਨਹੀਂ ਇਨ ਮਾਹਿ ਮਹਾਨ ॥
ਨਿਰਗੁਨਿ ਸਰਗੁਨਿ ਦੋਨੋ ਏਕ । ਬਿਨ ਜਾਨੇ ਜਨ ਕਹੈਂ ਅਨੇਕ । 62 ।

(ਪੱਤਰਾ 411)

ਇਸੇ ਤਰ੍ਹਾਂ 'ਕਸ਼ਮੀਰ ਖੰਡ' ਵਿਚ ਇਸੇ ਗੱਲ ਨੂੰ ਹੋਰ ਵੇਰਵੇ ਨਾਲ ਲਿਖਿਆ ਹੈ :—

ਆਦਿ ਉਂਕਾਰੋਂ ਭਏ ਉਦਾਸੀ, ਕਰਯੋ ਪਰਗਟ ਹਰਿ ਅਬਿਨਾਸੀ
ਉਦਾਸੀਨ ਆਦਿ ਤਹਿੰ ਨਾਮ । ਰਾਖਯੋ ਆਪ ਨਾਰਾਯਣ ਰਾਮ । 38 ।
ਓਅੰਕਾਰ ਤੇ ਉਦਭਵ ਲਯੋ । ਇਸਤੇ ਨਾਮ ਉਦਾਸੀ ਭਯੋ
ਉਦਾਸੀ ਸੋ ਜੋ ਹ੍ਵੈ ਉਦਾਸੀ । ਸਿਮਰਨ ਕਰੈ ਸੁ ਹਰਿ ਅਬਿਨਾਸੀ । 39 ।
ਜਬ ਲਗ ਧਰਨੀ ਅਰੁ ਅਸਮਾਨ । ਤਬ ਲਗ ਪੰਥ ਉਦਾਸੀ ਜਾਨ ॥
ਜਬ ਲਗ ਓਅੰਕਾਰ ਪ੍ਰਕਾਸ਼, ਤਬ ਲਗ ਪੰਥ ਸੁ ਜਾਨ ਉਦਾਸਿ । 40 ।
ਇਹ ਦ੍ਵੈ ਗਾਦੀ ਹਮਰੀ ਜਾਨ । ਹੋਵੈਗੀ ਜਗ ਮਾਹਿੰ ਮਹਾਨ
ਗੁਰ ਪਦਵੀ ਲਹਣੇ ਕੋ ਦੀਨੀ । ਸੇਵਾ ਕਰਕੈ ਤਿਸਨੈ ਲੀਨੀ । 41 ।
ਸੇਵਾ ਕਰੈ ਸੋ ਮੇਵਾ ਪਾਵੈ । ਇਉਂ ਗੁਰ ਨਾਨਕ ਆਪ ਬਤਾਵੈ
ਬਹੁਤੇ ਜਨਮ ਕਰੀ ਇਨ ਸੇਵਾ, ਇਸਤੇ ਇਨ ਅਬ ਪਾਯੋ ਮੇਵਾ । 42 ।

ਸਿਰੀਚੰਦ ਗੋਰਖ ਅਵਤਾਰ, ਨਾਹਿੰ ਬਾਸਨਾ ਤਾਹਿੰ, ਉਦਾਰ ॥
ਮਮ ਬਚਨਨ ਮੈਂ ਆਇ ਸੁ ਗਯੋ । ਇਸਤੇ ਆਇ ਉਤਾਰ ਸੁ ਲਯੋ ॥ 43 ॥
( ਦਾਸੀਨ ਗਾਦੀ ਮਮ ਜੋਇ । ਸਿਰੀਚੰਦ ਕੋ ਦੀਨੀ ਸੋਇ
ਉਦਾਸੀਨ ਮਮ ਪੰਥ ਉਦਾਸੀ । ਗੁਰਪਦਵੀ ਮਮ ਰੂਪ ਨਿਵਾਸੀ ॥ 44 ॥
ਗੁਰਪਦਵੀ ਤੇ ਬਾਹਰ ਨਾਹਿ । ਏਕ ਰੂਪ ਸਭ ਜਾਨੋ ਤਾਂਹਿ
ਲਖਮੀ ਚੰਦ ਧਰਮ ਅਵਤਾਰ । ਪੂਰਬ ਕਹਯੋ ਜੁ ਤੋਹਿ ਉਦਾਰਿ ॥ 45 ॥
(ਪੱਤਰਾ 1764)

ਅਸੀਂ ਜਾਣਦੇ ਹਾਂ ਕਿ ਸੰਤਰੇਣ ਅਤਿ ਨਿੰਮ੍ਰਤਾਵਾਨ ਵਿਅਕਤੀ ਸਨ ਲੇਕਿਨ ਉਨ੍ਹਾਂ ਆਪਣੇ 'ਸ੍ਰੀ ਮਤਿ ਨਾਨਕ ਬਿਜੈ ਗ੍ਰੰਥ' ਦੀ ਮਹਿਮਾ ਥਾਂ ਥਾਂ ਆਪ ਕੀਤੀ ਹੈ । ਕਾਰਣ ਇਹ ਜਾਪਦਾ ਹੈ, ਉਹ ਅਨੁਭਵ ਕਰਦੇ ਸਨ ਕਿ ਗੁਰੂ ਦੀ ਕਥਾ-ਵਾਰਤਾ ਕਾਰਣ ਇਹ ਗ੍ਰੰਥ ਇਕ ਮਹਾਨ ਪੂਜਨੀਕ ਚੀਜ਼ ਬਣ ਗਈ ਹੈ, ਇਸ ਕਰਕੇ ਇਸ ਦਾ ਆਦਰ ਕਰਨਾ ਬਣਦਾ ਹੈ : ਪਰ ਇਸ ਆਦਰ ਸਤਿਕਾਰ ਦਾ ਚਰਚਾ ਕਵੀ ਨੇ ਕੁਝ ਵਧੇਰੇ ਹੀ ਕੀਤਾ ਹੈ :—

ਨਾਨਕ ਬਿਜੈ ਗ੍ਰੰਥ ਸਭ, ਮੰਗਲ ਰੂਪ ਸੁ ਜਾਨ ।
ਸਭ ਫਲਦਾਇਕ ਗ੍ਰੰਥ ਇਹੁ, ਆਦਿ ਮਧਯ ਅਵਸਾਨ ॥ 57 ॥
ਨਾਨਕ ਬਿਜੈ ਗ੍ਰੰਥ ਕੀ, ਕਥਾ ਹੋਇ ਜਿਸ ਠਉਰ
ਤੀਰਥ ਸਭ ਤਹਿੰ ਆਇਕੈ, ਠਾਂਢੋ ਰਹੈਂ ਸੁ ਪਉਰ ॥ 58 ॥ (ਚੌਥਾ ਅਧਿਆਇ)
ਨਾਨਕ ਬਿਜੈ ਗ੍ਰੰਥ ਇਹ, ਬਰਨਨ ਕਰੋਂ ਉਦਾਰ
ਇਸ ਕੋ ਪੜ੍ਹੈ ਜੋ ਸੁਣੈਂਗੇ, ਤਿਨ ਕਾ ਹੋਇ ਉਧਾਰ ॥ 43

ਇਕ ਦੋ ਅੱਛਰ ਹੀ ਪੜ੍ਹੈ ਯਾਹ ਗ੍ਰੰਥ ਕੇ ਜੋਇ
ਮੁਕਤਿ ਫਿਰੈ ਤਿਸ ਢੂੰਡਤੀ, ਘਰਿ ਘਰਿ ਤਾਂਹਿੰ ਸੁ ਲੋਇ ॥ 18 ॥
ਅੱਛਤ ਚੰਦਨ ਫੂਲ ਚੜ੍ਹਾਇ । ਤਾਂਹਿੰ ਪੁੰਨ ਸੁਰਪੁਰਿ ਸੋ ਜਾਇ ॥ 20 ॥
(ਪੱਤਰਾ 58)

ਸਭ ਅਵਨੀ ਪਰਦੱਛਣਾ, ਕਰਯੋਂ ਚਹੈ ਜੋ ਕੋਇ ।
ਕਰੈ ਜੁ ਯਾਹ ਗ੍ਰੰਥ ਕੀ, ਪ੍ਰਕਰਮਾ ਨਰ ਸੋਇ ॥ 25 ॥

ਇਕ ਥਾਂ ਇਥੋਂ ਤਕ ਵੀ ਕਿਹਾ ਹੈ :—

ਕਬਿੱਤ

ਜਬ ਲਗ ਇਸ ਗ੍ਰੰਥ ਕੋ ਨ ਪੜ੍ਹੈ ਸੁਨੈ, ਤਬ ਲਗ, ਨਾਨਕ ਕੋ ਕੋਊ ਨ ਪਛਾਨ ਹੈ ।
ਸਗਲੇ ਗ੍ਰੰਥ ਮੈਂ ਉਤਮ ਗ੍ਰੰਥ ਇਹ, ਭਗਤੀ ਗਿਆਨ ਕੀ ਤੋ ਮਾਨੋ ਇਹ ਖਾਨ ਹੈ ।
ਪ੍ਰਗਟ ਕਰੈਂ ਹੈਂ ਮੁਨਿ ਗੁਰੂ ਕੇ ਚਰਿਤ ਯਾ ਮੈਂ, ਦੇਵ ਗੁਰੂ ਸੁਰਗ ਮੈਂ ਅਬ ਲੌ ਬਖਾਨ ਹੈ ।
ਬਡੋ ਉਪਕਾਰ ਮੁਨਿ ਕੀਓ ਹੈ ਜੀਵਨ ਪਰ, ਪੜ੍ਹੈ ਜੋ ਗ੍ਰੰਥ ਏਹੁ ਗੁਰੂ ਕੋ ਸੁ ਜਾਨ ਹੈ ।60।
(ਪੱਤਰਾ 49)

ਇਸੇ ਤਰ੍ਹਾਂ ਚੌਧਵੇਂ ਅਧਿਆਇ ਵਿਚ ਇਹ ਦੱਸਿਆ ਹੈ ਕਿ ਜਦ ਦੇਸ ਵਿਚ ਵਿਕਰਾਲਤਾ ਫੈਲ ਜਾਵੇਗੀ ਤਾਂ ਮਹਾਂ-ਵਿਸ਼ਨੂੰ ਖੁਦ ਕਹਿੰਦੇ ਹਨ ਕਿ ਮੈਂ ਉਸ ਸਮੇਂ ਪੰਜਾਬ ਦੇਸ ਵਿਚ ਪਰਗਟ ਹੋਵਾਂਗਾ ਤੇ ਆਪਣੀ ਬਾਣੀ ਦਾ ਪੰਚਮ ਬੇਦ ਪਰਗਟ ਕਰਾਂਗਾ ।

ਪੰਚਮ ਬੇਦ ਸੁ ਆਹਿ ਹਮਾਰਾ । ਪਰਗਟ ਨਾਹਿ ਸੁ ਜਗਤ ਮਝਾਰਾ
ਤਿਸ ਕੋ ਪਰਗਟ ਕਰਿ ਹੈਂ ਸੋਇ । ਅਪਨੇ ਮੁਖ ਤੇ ਜਾਨੋ ਓਇ । 59 ।
ਪੰਚਮ ਬੇਦ ਨਾਮ ਕੇ ਮਾਹਿ । ਨਾਮ ਉਤਾਰ ਸੁ ਜਾਨੋ ਤਾਂਹਿ
ਨਾਨਕ ਮੁਖਿ ਕੀ ਜਾਣੀ ਜੋਇ । ਪੰਚਮ ਬੇਦ ਪਛਾਨੋ ਸੋਇ । 60 ।
ਨਾਨਕ ਮੁਖ ਕੀ ਬਾਣੀ ਜੇਤੀ । ਰਾਮ ਨਾਮ ਸਮ ਆਹਿ ਸੁ ਤੇਤੀ
ਤਿਸ ਕੋ ਪੜ੍ਹੈਂ ਸੁਣੈਂਗੇ ਜੇਤੇ । ਮੁਕਤਿ ਲਹੈ ਜੀਵ ਸੋ ਤੇਤੇ ।। 61 ।।
ਗੁਰ ਪਦਵੀ ਤਿਸ ਕੋ ਜਗ ਮਾਹੀ । ਹੋਵਹਿਗੀ ਕਛੁ ਸੰਸਾ ਨਾਹੀ
ਗੁਰ ਕਰਿ ਮਾਨਹਿੰਗੇ ਸਭ ਹਿੰਦੂ । ਪੀਰ ਸੁ ਕਰਕੇ ਸਰਬ ਅਵਿੰਦੂ । 62 ।

ਦੋਹਰਾ

ਹਿੰਦੂ ਗੁਰ ਕਰਿ ਮਾਨਿ ਹੈਂ, ਮੁਸਲਮਾਨ ਕਰਿ ਪੀਰ
ਦੋਨੋਂ ਦੀਨ ਸੁਮਾਰ ਹੈਂ, ਮਾਨੈਂ ਅਉਰ ਫ਼ਕੀਰ ।। 63 ।।
ਨਾਨਕ ਨਾਮ ਅਵਤਾਰ ਕੀ, ਕਥਾ ਹੋਇਗੀ ਜੋਇ
ਨਾਨਕ ਬਿਜੈ ਗ੍ਰੰਥ ਸੋ, ਹ੍ਵੈ ਹੈ ਜਗ ਮੈ ਓਇ ।। 64 ।।
ਨਾਨਕ ਬਿਜੈ ਗ੍ਰੰਥ ਕੋ, ਪੜ੍ਹੈ ਸੁਣੈਂਗੇ ਜੋਇ
ਪਰਮ ਧਾਮ ਮਮ ਜੋ ਅਹੈ, ਤਾਂਹਿ ਲਹੈਗੋ ਸੋਇ ।। 65 ।।

(14ਵਾਂ ਅਧਿਆਇ)

ਇਸੇ ਤਰ੍ਹਾਂ ਹੋਰ ਕਿਹਾ ਹੈ :—

ਨਾਨਕ ਬਿਜੈ ਗ੍ਰੰਥ ਇਹੁ, ਸਭ ਗ੍ਰੰਥਨ ਸਿਰਦਾਰ
ਇਸਕੋ ਪੜਿ ਸੁਣਿ ਲਿਖੈਂਗੇ, ਹ੍ਵੈ ਹੈ ਤਾਂਹਿ ਉਧਾਰ ।। 30 ।।
ਮਮ ਬਾਣੀ ਕਾ ਗ੍ਰੰਥ ਇਹੁ, ਨਾਨਕ ਬਿਜੈ ਸੋ ਜਾਣ
ਅਤਿਸ਼ੈ ਪਿਰ ਯੇ ਮੋਹਿ ਕੋ, ਜਿਉਂ ਸਭ ਜੀਵਨ ਪ੍ਰਾਣ ।।

(ਪੱਤਰਾ 771)

ਅੰਤ ਵਿਚ ਫਿਰ ਗ੍ਰੰਥ ਦੀ ਮਹਿਮਾ ਕੀਤੀ ਹੈ :—

ਨਾਨਕ ਬਿਜੈ ਗ੍ਰੰਥ ਇਹ, ਗੁਰੂ ਨਾਨਕ ਕੀ ਦੇਹਿ
ਸੰਤਰੇਣ ਮੁਨਿ ਇਉਂ ਕਹਯੋ, ਇਸ ਮੈ ਨਹਿ ਸੰਦੇਹਿ ।। 13 ।।

(ਪੱਤਰਾ 1852)

ਨਾਨਕ ਬਿਜੈ ਗ੍ਰੰਥ ਇਹੁ, ਸਭ ਗ੍ਰੰਥਨ ਸਿਰਮਉਰ
ਇਸ ਕੋ ਪੜੈ ਜੁ ਸੁਣੈ ਨਰ, ਲਹੈ ਬ੍ਰਹਮ ਕੀ ਠਉਰ ।। 26 ।।
ਨਾਨਕ ਬਿਜੈ ਗ੍ਰੰਥ ਕੋ, ਪੜ੍ਹੈ ਸੁਣੈ ਨਰ ਜੋਇ
ਤਿਸਕੋ ਜਮ ਕਾ ਭੈ ਨਹੀਂ; ਪਾਪ ਗਏ ਤਹਿ ਧੋਇ ।। 27 ।।

(ਪੱਤਰਾ 1838)

ਇਸ ਕੇ ਸਭ ਛੰਦ ਸਲੋਕ ਜਿਤੇ, ਇਕ ਤੇ ਇਕ ਸੋ ਅਧਿਕੰ ਅਘ ਜਾਰੀ
ਇਹ ਗ੍ਰੰਥ ਸੁਨਯੋ ਜਿਸਨੈ ਜਿਸਨੈ, ਮੁਕਤੀ ਪਦ ਕੇ ਸੁ ਭਏ ਅਧਿਕਾਰੀ
ਇਹ ਗ੍ਰੰਥ ਮਹਾਂ ਵਰਦਾਇਕ ਹੈ, ਭਗਤੀ ਮੁਕਤੀ ਸਭ ਯਾਂਹਿ ਮਝਾਰੀ ।
ਇਕ ਆਧ ਜੁ ਛੰਦ ਪੜ੍ਹੈ ਇਸਕਾ, ਮਨ ਬਾਂਛਤ ਸੋ ਫਲ ਪਾਇ ਉਦਾਰੀ ।। 29 ।।

(ਪੱਤਰਾ 1838)

ਸੋ ਅਜੇਹੇ ਬਿਆਨਾਂ ਤੋਂ ਇਹ ਲੱਖਣ ਲਾਉਣਾ ਠੀਕ ਨਹੀਂ ਕਿ ਕਵੀ ਆਪਣੀ ਰਚਨਾ ਉਤੇ ਮਾਣ ਕਰਦਾ ਤੇ ਤਾਂ ਉਸਦੀ ਪ੍ਰਸ਼ੰਸਾ ਕਰਦਾ ਹੈ। ਸਹੀ ਕਾਰਣ ਇਹੋ ਜਾਪਦਾ ਹੈ ਕਿ ਗੁਰੂ-ਗਾਥਾ ਕਾਰਣ ਉਹ ਸਮਝਦੇ ਸਨ ਕਿ ਇਹ ਗ੍ਰੰਥ ਇਕ ਆਦਰਣੀਯ ਪਦਵੀ ਦਾ ਧਾਰਨੀ ਹੋ ਗਿਆ ਹੈ ਤੇ ਇਸ ਦਾ ਪ੍ਰਕਾਸ਼ ਵੀ ਰਿਸ਼ੀਆਂ ਮੁਨੀਆਂ ਰਾਹੀਂ ਹੋਇਆ ਹੈ, ਇਸ ਕਰਕੇ ਇਸ ਗ੍ਰੰਥ ਦਾ ਹਰ ਪੱਖ ਤੋਂ ਸਤਿਕਾਰ ਕਰਨਾ ਹੀ ਬਣਦਾ ਹੈ।

ਸੋ ਕਵੀ ਦੀ ਨਜ਼ਰ ਵਿਚ ਵਿਸ਼ਾ-ਵਸਤੂ ਦੀ ਮਹਾਨਤਾ ਹੀ ਗ੍ਰੰਥ ਦੀ ਮਹਾਨਤਾ ਹੈ ਪਰ ਅਸੀਂ ਇਹ ਵੀ ਦੇਖਦੇ ਹਾਂ ਕਿ ਜਿਸ ਕਾਵਿਕੌਸ਼ਲ ਨਾਲ ਕਵੀ ਨੇ ਇਸ ਗ੍ਰੰਥ ਦੀ ਰਚਨਾ ਕੀਤੀ ਹੈ, ਅਲੰਕਾਰ, ਛੰਦ ਤੇ ਭਾਸ਼ਾ ਦੇ ਅਨੇਕ-ਪਰਕਾਰੀ ਚਮਤਕਾਰ ਦਿਖਾ ਕੇ ਇਸਨੂੰ ਮਨੋਹਰ ਬਣਾਇਆ ਹੈ, ਉਹ ਕਾਵਿਕਲਾ ਵੀ ਪਾਠਕਾਂ ਦੇ ਵਿਸ਼ੇਸ਼ ਧਿਆਨ ਦੀ ਮੁਥਾਜ ਹੈ।

## (ੲ) ਕਾਵਿ ਪੱਖ

੧. **ਅਲੰਕਾਰ** ;— ਕਿਸੇ ਗ੍ਰੰਥ ਦਾ ਕਾਵਿ-ਪੱਖ ਦੇਖਣ ਲਈ ਜ਼ਰੂਰੀ ਹੈ ਕਿ ਇਹ ਧਿਆਨ-ਗੋਚਰੇ ਕੀਤਾ ਜਾਵੇ ਕਿ ਕਵੀ ਨੇ ਕਿਸ ਢੰਗ ਨਾਲ ਆਪਣੀ ਰਚਨਾ ਨੂੰ ਰੋਚਕ ਤੇ ਆਕਰਸ਼ਕ ਬਣਾਇਆ ਹੈ। ਕੇਵਲ ਭਾਸ਼ਾ ਦਾ ਜੋੜਮੇਲ ਹੀ ਕਾਵਿ ਨਹੀਂ; ਅਲੰਕਾਰਕ ਰੰਗ ਵੀ ਇਸਨੂੰ ਰਸਦਾ-ਇਕ ਬਣਾਉਂਦਾ ਹੈ, ਕਾਵਿ ਦਾ ਸ਼ਿੰਗਾਰ ਅਲੰਕਾਰ ਹੈ। ਭਾਵੇਂ ਕੋਈ ਸੰਸਾਰੀ ਜੀਵਨ ਦੀ ਕਵਿਤਾ ਰਚ ਰਿਹਾ ਹੋਵੇ ਤੇ ਭਾਵੇਂ ਕੋਈ ਅਧਿਆਤਮਕ ਜੀਵਨ ਦੀ ਗੱਲ ਕਰਦਾ ਹੋਵੇ, ਅਲੰਕਾਰਕ ਸਾਜ ਬਾਜ ਬਿਨਾਂ ਇਹ ਅਨੁਭਵ ਪਾਠਕਾਂ ਤਕ ਨਹੀਂ ਪੁਜ ਸਕਦਾ। ਇਹੋ ਕਾਰਣ ਹੈ ਕਿ ਭਗਤੀ ਰਸ ਦੇ ਕਵੀਆਂ ਵੀ ਅਲੰਕਾਰਕ ਸਮੱਗਰੀ ਨੂੰ ਉਸੇ ਤਰ੍ਹਾਂ ਵਰਤਿਆ ਹੈ ਜਿਵੇਂ ਕਿ ਦੂਸਰੇ ਕਵੀਆਂ ਨੇ।

ਬਾਬਾ ਸੰਤਰੇਣ ਜੀ ਅਨੁਭਵਸ਼ੀਲ ਵਿਅਕਤੀ ਸਨ, ਉਨ੍ਹਾਂ ਸੰਸਕ੍ਰਿਤ, ਹਿੰਦੀ ਦੇ ਪ੍ਰਸਿੱਧ ਗ੍ਰੰਥਾਂ ਦਾ ਚੰਗਾ ਅਧਿਐਨ ਕੀਤਾ ਸੀ ਤੇ ਉਨ੍ਹਾਂ ਦੀ ਕਾਵਿ-ਸ਼ੈਲੀ ਦਾ ਪੂਰਾ ਪੂਰਾ ਜਾਇਜ਼ਾ ਲਿਆ ਸੀ। ਫਿਰ ਦੂਰ ਦੂਰ ਦੇਸ਼ਾਂ ਵਿਚ ਘੁੰਮ ਫਿਰ ਕੇ ਜੋ ਤਜਰਬਾ ਹਾਸਲ ਹੋਇਆ, ਕੁਦਰਤ ਦੇ ਅਨੇਕ ਰੰਗਾਂ ਨੂੰ ਤੱਕਿਆ. ਉਹ ਸਭ ਉਨ੍ਹਾਂ ਦੇ ਹਿਰਦੇ-ਭੰਡਾਰ ਵਿਚ ਸੰਚਿਤ ਸੀ। ਇਸ ਕਰਕੇ ਉਨ੍ਹਾਂ ਕਾਵਿ ਰਚਨਾ ਕਰਨ ਸਮੇਂ ਇਸ ਸਮੱਗਰੀ ਦਾ ਪ੍ਰਯੋਗ ਕੀਤਾ। ਇਕ ਥਾਂ ਉਹ ਖਦ ਹੀ ਲਿਖਦੇ ਹਨ ਕਿ ਜਿਵੇ ਭੌਰਾ ਥਾਂ ਥਾਂ ਤੋਂ ਸੁਗੰਧੀ ਲੈ ਕੇ ਸਰਸ਼ਾਰ ਹੁੰਦਾ ਤੇ ਗੁਜਾਰ ਪਾਉਂਦਾ ਹੈ, ਤਿਵੇਂ ਕਵੀ ਵੀ ਪਦ, ਪਦਾਰਥਾਂ ਤੇ ਭਾਵਾਂ ਦਾ ਸੁਮੇਲ ਕਰਕੇ ਕਾਵਿ ਰਚਨਾ ਸਿਰਜਦਾ ਹੈ :—

'ਪੁਸ਼ਪੀ ਪੁਸ਼ਪੀ ਜਿਮ ਭੌਰ ਫਿਰੈ, ਬਨਿ ਲੇਤ ਸੁਗੰਧ ਜਹਾਂ ਤਹ ਸਾਰੇ
ਤਿਮਹੀ ਕਵਿ ਕੀ ਬੁਧਿ ਅੱਛਰ ਮੈ, ਵਿਸ਼ਵ ਗ੍ਰੰਥ ਬਨੇ ਦ੍ਰਿਸ਼ਟਾਂਤ ਨਿਹਾਰੇ
ਲਘੁ ਦੀਰਘ ਅੱਛਰ ਸ਼ੋਧ ਕਲਾ, ਦ੍ਰਿਸ਼ਟਾਂਤ ਭਲੀ ਪ੍ਰਕਾਰ ਬਨਾ ਰੇ
ਪਦ ਔਰ ਪਦਾਰਥ ਮੇਲ ਭਲੇ, ਪੁਨਿ ਫੇਰਿ ਲਿਖੈ ਤਿਸ ਗ੍ਰੰਥ ਮਝਾਰੇ।੫।

(ਪੱਤਰਾ ੭੨੧)

ਇਹ ਤਾਂ ਪਰਗਟ ਹੀ ਹੈ ਕਿ ਅਲੰਕਾਰਾਂ ਵਿਚੋਂ ਉਪਮਾਂ, ਰੂਪਕ ਤੇ ਦ੍ਰਿਸ਼ਟਾਂਤਾਂ ਦੀ ਵਰਤੋਂ ਸੰਤ ਕਵੀਆਂ ਨੇ ਵਧੇਰੇ ਕੀਤੀ ਹੈ, ਕਿਤੇ ਕਿਤੇ ਹੋਰ ਅਲੰਕਾਰ ਵੀ ਵਰਤੇ ਹਨ। ਕਿਤੇ ਉਪਮੇਯ ਨੂੰ ਉਪਮਾਨ ਦੇ ਸਮਾਨ ਕਹਿ ਕੇ ਚਿਤ੍ਰਤ ਕੀਤਾ ਗਿਆ ਹੈ ਤੇ ਕਿਤੇ ਉਸ ਨਾਲੋਂ ਵੱਡੇਰਾ ਕਹਿ ਕੇ ਵਰਣਨ ਕੀਤਾ ਹੈ। ਇਥੇ ਕਵੀ, ਸੰਤਾਂ ਨੂੰ ਚੰਦ੍ਰਮਾ, ਗੰਗਾ ਤੇ ਕਲਪ ਬ੍ਰਿਛ ਨਾਲੋਂ ਵੀ ਵੱਡਾ ਬਣਾ ਕੇ ਪੇਸ਼ ਕਰਦਾ ਹੈ :—

ਛਪੈ ਛੰਦ

ਸਤੀ ਸੀਤਲ ਜਗ ਕਰੈ, ਹਰੈ ਸਭ ਪਾਪ ਸੁ ਗੰਗਾ
ਕਲਪ ਬਿਰਛ ਧਨ ਦੇਇ, ਹਰੇ ਦਾਰਿਦ ਇਕ ਅੰਗਾ
ਮੁਕਤਿ ਨ ਏ ਕਰ ਸਕੈ, ਏਕ ਗੁਨ ਇਨ ਕੇ ਮਾਹੀ
ਪਾਰਸ ਮੈਂ ਗਨ ਏਕ, ਲੋਹ ਸੋ ਹੇਮ ਕਰਾਹੀ
ਫੇਰੇ ਨਾਹਿ ਸੁਭਾਉ ਪੁਨਿ, ਸਕੈ ਨ ਆਪ ਸਮਾਨਿ ਕਰਿ
ਸੰਤ ਫੇਰਿ ਗੁਨ ਮੁਕਤੀ ਦੇਂ, ਕਰੈਂ ਸੁ ਆਪ ਸਮਾਨ ਵਰਿ ।੧੫।

(ਪੱਤਰਾ ੩੮)

ਇਸ ਕਬਿੱਤ ਵਿਚ ਦ੍ਰਿਸ਼ਟਾਂਤਾਂ ਦੀ ਝੜੀ ਲਾਈ ਗਈ ਹੈ :

ਗੁਰ ਬਿਨ ਗਯਾਨ ਨਹਿੰ, ਗੁਨ ਬਿਨ ਮਾਨ ਨਹਿੰ,
ਰਾਗ ਬਿਨ ਤਾਨ ਨਹਿੰ ਦੇਵ ਬਿਨ ਦੇਵਲੰ
ਪਾਪ ਬਿਨ ਦੁਖ ਨਹਿੰ ਪੁੰਨ ਬਿਨ ਸੁਖ ਨਹਿੰ,
ਮਹੀ ਬਿਨ ਰੁਖ ਨਹਿੰ, ਭੁਖ ਬਿਨ ਜੇਵਲੰ
ਤਪ ਬਿਨ ਰਾਜ ਨਹਿੰ ਰੱਸੀ ਬਿਨ ਬਾਜ਼ ਨਹਿੰ
ਕੀਨੇ ਬਿਨ ਕਾਜ ਨਹਿੰ ਦੂਧ ਬਿਨ ਘੇਵਲੰ
ਕਹੈ ਇਮ ਸੰਤਰੇਣ ਪੈਸੇ ਬਿਨ ਲੈਣ ਦੇਣ,
ਰਾਮ ਨਾਮ ਬਿਨਾ ਨਰ ਤੈਸੇ ਪਸ਼ੂ ਕੇਵਲੰ । ੫੮ ।

(ਪੱਤਰਾ ੫੬)

ਇਕ ਥਾਂ ਕਵੀ ਜੀ ਕਹਿੰਦੇ ਹਨ ਕਿ ਕਥਾ ਰੋਗੀ ਮਨਾਂ ਨੂੰ ਨਹੀਂ ਭਾਉਂਦੀ, ਕਈ ਤਰ੍ਹਾਂ ਦੀਆਂ ਮਿਸਾਲਾਂ ਦੇ ਕੇ ਇਸ ਵਿਚਾਰ ਨੂੰ ਇਉਂ ਦਰਸਾਇਆ ਹੈ :

ਕਫ਼ ਰੋਗ ਅਜੇ ਜਿਨਕੇ ਤਨ ਮੈਂ, ਤਿਨਕੇ ਰਸ ਈਖ ਨ ਭਾਇ ਕਦਾਈ
ਰਸ ਕਾ ਇਖ ਕਾ ਅਪਮਾਨ ਕਰੈ, ਜਿਮ ਦਾਖ ਸਿਆਰਨ ਹਾਥ ਨ ਆਈ
ਤਿਮ ਈਰਖ ਰੋਗ ਅਹੇ ਜਿਨਕੇ, ਉਰ ਨਾਹਿ ਬਿਚਾਰ ਮਹਾਂ ਸੁਖਦਾਈ
ਹਰਿ ਕੇ ਗੁਰ ਕੇ ਗੁਨ ਸੰਤਨ ਕੇ, ਨਰ ਨਿੰਦਕ ਕੇ ਮਨ ਨਾਹਿੰ ਸੁ ਭਾਈ ।੩।
ਜਿਮ ਮਾਲਨਿ ਗਾਜਰ ਬੇਚਨਹਾਰ, ਨ ਹੀਰਨ ਕੀ ਪਹਿਚਾਨ ਸੁ ਜਾਨੈ
ਅਥਵਾ ਜਿਮ ਫੂਲਨ ਕੀ ਗਤਿ ਭੂੰਡ, ਕਿ ਚੀਚੜ ਦੂਧ ਥਣੀਂ ਨਹਿੰ ਪਾਨੈ
ਮਲ ਕੋ ਨਿਤ ਆਪ ਸੁ ਪਾਨ ਕਰੈ, ਗੁਨ ਕੇ ਤਿਮ ਨਿੰਦਕ ਲੋਕ ਨ ਮਾਨੈ
ਜਨ ਹੈਂ ਬੁਧਿਵਾਨ ਮਹਾਨ ਜਿਤੇ, ਸੁਨ ਕੈ ਗੁਨਿ ਕੋ ਉਪਮਾ ਵਹੁ ਠਾਨੈ । ੪ ।
ਬਿਰਲੇ ਗੁਨ ਗ੍ਰਾਹਕ ਹੈਂ ਜਗ ਮੈਂ, ਜਿਮ ਚੰਦਨ ਨਾਹਿ ਸਭੀ ਬਨ ਮਾਹੀ
ਮਣਿ ਨਾ ਸਭ ਨਾਗਨ ਕੇ ਸਿਰ ਪੈ, ਪੁਨ ਮਾਣਕ ਨ ਸਭ ਸੈਲਨ ਮਾਹੀ
ਪੁਨ ਨਾਹਿ ਪਤਿਬਰਤਾ ਅਬਲਾ, ਸਭ ਕੰਦ ਨ ਖਾਨ ਮਹੀ ਸਭ ਮਾਹੀ
ਤਿਮ ਨਾਹਿ ਸਭੈ ਗੁਨਿ ਕੇ ਨਰ ਗ੍ਰਾਹਕ, ਹੈਂ ਬਿਰਲੇ ਜਨ ਸੇ ਜਗ ਮਾਹੀ ।

(ਪੱਤਰਾ, ੪੦੭)

## (2) ਛੰਦ-ਪ੍ਰਬੰਧ

ਛੰਦਾਬੰਦੀ ਵੀ ਇਕ ਕਲਾ ਹੈ, ਇਸ ਲਈ ਜਿਥੇ ਸ਼ਬਦ–ਭੰਡਾਰ ਭਰਪੂਰ ਚਾਹੀਦਾ ਹੈ, ਉਥੇ

ਨਾਲ ਨਾਲ ਛੰਦ-ਚਾਲ ਨੂੰ ਬੰਨ੍ਹਣ ਲਈ ਕਾਵਿ-ਨਿਪੁਣਤਾ ਵੀ ਆਵੱਸ਼ਕ ਹੈ। ਆਮ ਤੌਰ ਤੇ ਕਥਾਕਾਵਯਾਂ ਵਿਚ ਬਹੁਤੇ ਛੰਦਾਂ ਦੀ ਵਰਤੋਂ ਨਹੀਂ ਹੁੰਦੀ, ਜਿਵੇਂ ਕਿ ਰਾਮਾਇਣ ਵਿਚ ਤੁਲਸੀ ਦਾਸ ਜੀ ਨੇ ਵਧੇਰੇ ਦੋਹਰਾ, ਚੌਪਈ ਆਦਿ ਦਾ ਪ੍ਰਯੋਗ ਕੀਤਾ ਹੈ, ਪਰੰਤੂ ਸੰਤਰੇਣ ਜੀ ਨੇ ਇਨ੍ਹਾਂ ਤੋਂ ਇਲਾਵਾ ਇਸ ਜੀਵਨ-ਬ੍ਰਿਤਾਂਤ ਵਿਚ ਕਈ ਪ੍ਰਕਾਰ ਦੇ ਛੰਦ ਵਰਤੇ ਹਨ ਜਿਵੇਂ ਕਬਿੱਤ, ਸਵੈਯਾ, ਅੜਿੱਲ, ਛਪੈ, ਗੀਆ ਮਾਲਤੀ, ਲੀਲਾਵਤੀ, ਬਚਿਤ੍ਰ, ਮਨਹਰ, ਗਾਹਾ, ਲਘੂ ਚਟਪਟ, ਤੋਟਕ, ਮੋਤੀਦਾਮ, ਕੜਖਾ, ਪਵੰਗਮ, ਕਾਮਣੀ ਮੋਹਣਿ, ਨਰਾਜ਼, ਅਮਲਾ ਕਰੀਟ, ਚਮਰ ਡੰਡਿਕਾ, ਸੁ ਤਰਲਨੈਨ, ਭੁਜੰਗ ਪ੍ਰਯਾਤ, ਮਤ ਗਯੰਦ, ਲਾਉਣੀ ਤੇ ਬੈਂਤ ਆਦਿ। ਇਸ ਅਨੇਕ ਪ੍ਰਕਾਰੀ ਛੰਦ-ਰਚਨਾ ਤੋਂ ਪਤਾ ਲਗਦਾ ਹੈ ਕਿ ਸੰਤਰੇਣ ਨਿਰਾਪੁਰਾ ਸੰਤ ਸਾਧੂ ਹੀ ਨਹੀਂ ਸੀ ਸਗੋਂ ਛੰਦ ਸ਼ਾਸਤ੍ਰ ਦਾ ਚੰਗਾ ਗਿਆਤਾ ਸੀ ਤੇ ਅਨੇਕਾਂ ਬਿਖਮ ਛੰਦਾਂ ਨੂੰ ਪ੍ਰਯੋਗ ਵਿਚ ਲਿਆ ਸਕਦਾ ਸੀ। ਵਧੇਰੇ ਵੰਨਗੀ ਲਈ ਗ੍ਰੰਥ ਦਾ ਦੇਖਣਾ ਹਿਤਕਾਰੀ ਹੈ।

### (3) ਭਾਸ਼ਾ

ਗ੍ਰੰਥ ਦੀ ਆਮ ਭਾਸ਼ਾ ਤਾਂ ਸਰਲ ਸਾਧ ਭਾਸ਼ਾ ਹੈ, ਕਿਤੇ ਕਿਤੇ ਗੂੜ੍ਹਾ ਬ੍ਰਿਜਭਾਸ਼ਾ ਵਾਲਾ ਰੰਗ ਵੀ ਹੈ ਪਰ ਜਿਥੇ ਕਿਤੇ ਗੁਰੂ ਨਾਨਕ ਸਾਹਿਬ ਦੀ ਮੁਸਲਮਾਨ ਪੀਰਾਂ ਫਕੀਰਾਂ ਨਾਲ ਗੱਲ ਬਾਤ ਚਲਦੀ ਹੈ, ਉਥੇ ਫਾਰਸੀ ਸ਼ਬਦਾਵਲੀ ਵਰਤੀ ਗਈ ਹੈ। ਜਿਵੇਂ ਸਤਿਗੁਰੂ, ਯਾਰ ਅਲੀ ਨੂੰ ਉਪਦੇਸ਼ ਦਿੰਦੇ ਹਨ :—

ਖਲਕ ਕੀ ਝਲਕ ਕੂ ਦੇਖ ਕਰਿ ਭੂਲ ਗਯੋ, ਸ਼ਾਹ ਕਾ ਮਾਲ ਲੇ ਖਾਇ ਖੋਯੋ
ਪਲਕ ਹੀ ਪਲਕ ਕਰਿ ਕਲਪ ਮੋ ਬਿਤ ਗਯੋ, ਮਾਨ ਪਾਘੂਰ ਲੈ ਛਾਂਇ ਸੋਯੋ
ਖਲਕ ਕੀ ਝਲਕ ਸੋ ਪਲਕ ਸੁਖ ਹੈ ਨਹੀਂ, ਸਮਝ ਬੀਚਾਰ ਕਰ ਦੇਖਿ ਪਿਆਰੇ
ਕੁਸਮ ਕਾ ਰੰਗ ਬਹਾਰ ਜਹਾਨ ਕੀ, ਦੇਖ ਦਰਯਾਫ ਕਰ ਤੂੰ ਉਦਾਰੇ। 21।
ਅਗਰ ਜੇ ਸ਼ਉਕ ਹੈ ਰੱਬ ਕੇ ਮਿਲਨ ਕਾ, ਕੁਫਰ ਕਾ ਜ਼ਿਕਰ ਸੋ ਛੋਡਿ ਦੀਜੈ
ਰੱਬ ਕੇ ਰਾਹ ਪਰੁ ਹੋਹਿ ਮਾਮੂਰ ਤੂੰ, ਪੀਰ ਫਕੀਰ ਕੋ ਬੂਝਿ ਲੀਜੈ
ਖਲਕ ਕੀ ਝਲਕ ਤੇ ਕਬਜ਼ ਦਿਲ ਕੋ ਕਰੈ,
ਚਸ਼ਮ ਕੀ ਖਲਕ ਕੂੰ ਉਲਟ ਪਜਾਰੇ
ਪਕੜ ਗੋਸ਼ਾਇ ਖੁਦਾਇ ਕੂੰ ਯਾਦ ਕਰ, ਚਾਹ ਜੇ ਭਿਸਤ ਮੇਂ ਰਾਜ ਬਾਰੇ। 22।

(ਪੱਤਰਾ 1755)

### ਪੰਜਾਬੀ ਦੀ ਵੰਨਗੀ

ਉਂਜ ਤਾਂ ਕਵੀ ਨੇ ਪੰਜਾਬੀ ਵਿਚ ਵੱਖ ਰਚਨਾ ਕੀਤੀ ਹੈ ਪਰ ਇਸ ਗ੍ਰੰਥ ਵਿਚ ਵੀ ਕਿਤੇ ਕਿਤੇ ਪੰਜਾਬੀ ਛੰਦ ਆਏ ਹਨ, ਜਿਵੇਂ ਕਿ :—

ਤਰਕਸ਼ ਤੀਰ ਕਮਾਣਾਂ ਬਾਂਧੇ ਸੂਰਮੇ
ਸਾਂਗਾਂ ਤੇਗਾਂ ਧਰੇ, ਖੜੇ ਨਹਿ ਦੂਰ ਮੇਂ
ਧਜਾ ਪਤਾਕੇ ਵਾਜਾ ਗਾਜਾ ਜਾਨਿਯੇ
ਹੋ ਹਾਜ਼ਰ ਹੈਂ ਸਭ ਖੜੇ, ਦੂਰ ਨਹਿੰ ਮਾਨਿਯੇ। ੮1।
ਵਾਜੇ ਗ਼ਾਜੇ ਸਾਥ ਚਲੇ ਘਰ ਆਪਣੇ
ਪਤਿ ਸਿਉ ਪਰਗਟ ਚਲੋ ਮਿਟੈ ਮਮ ਤਾਪਣੇ
ਕਾਲੂ ਨੇ ਇਸ ਭਾਂਤਿ ਕਹਿਓ ਸਮਝਾਇਕੈ
ਹੋ ਸਤਿਗੁਰ ਤੀਜੀ ਪਉੜੀ, ਕਹੀ ਸੁਣਾਇਕੈ। 82।

(ਪੱਤਰਾ 1173)

ਸਾਡੇ ਦੇਸ਼ ਵਿਚ ਕਦੀ ਸੰਸਕ੍ਰਿਤ ਦਾ ਬੜਾ ਸਨਮਾਨ ਰਿਹਾ ਹੈ। ਬਾਬਾ ਸੰਤਰੇਣ ਜੀ ਵੀ ਇਸ ਸਨਮਾਨ ਤੋਂ ਪ੍ਰਭਾਵਿਤ ਹਨ ਤੇ ਬ੍ਰਾਹਮਣ ਸਾਧੂ ਹੋਣ ਦੇ ਦੇ ਨਾਤੇ ਸੰਸਕ੍ਰਿਤ ਲਈ ਵਿਸ਼ੇਸ਼ ਸਨੇਹ ਰਖਦੇ ਸਨ ਪਰ ਚੂੰਕਿ ਉਨ੍ਹਾਂ ਅਮਲੀ ਤੌਰ ਤੇ ਤੱਕਿਆ ਤੇ ਅਨੁਭਵ ਕੀਤਾ ਸੀ ਕਿ ਸੰਸਕ੍ਰਿਤ ਭਾਵੇਂ ਕਿਤਨੀ ਮਹਾਨ ਭਾਸ਼ਾ ਹੋਵੇ ਫਿਰ ਵੀ ਲੋਕ ਜੀਵਨ ਨੂੰ ਸਿਖਿਆ ਦੇਣ ਲਈ ਲੋਕ-ਭਾਸ਼ਾ ਹੀ ਵਧੇਰੇ ਲਾਭਵੰਦ ਹੈ। ਇਸ ਲੋਕ-ਭਾਸ਼ਾ ਨੂੰ ਉਨ੍ਹਾਂ ਪ੍ਰਾਕ੍ਰਿਤ ਕਹਿ ਕੇ ਯਾਦ ਕੀਤਾ ਹੈ ਤੇ ਇਸਦੀ ਸੋਭਾ ਸੰਸਕ੍ਰਿਤ ਨਾਲੋਂ ਉਚੇਰੀ ਬਿਆਨ ਕੀਤੀ ਹੈ।

ਸੰਸਕ੍ਰਿਤ ਬਾਨੀ ਸੋ ਤੋ ਆਂਬ ਕੇ ਬਿਰਛ ਸਮ,
ਤਾਂ ਮੇਂ ਧਰਮ ਅਰਥ ਗੁਪਤ ਸੋ ਧਰਯੋ ਹੈ
ਸੰਤਨ ਕੀ ਬਾਨੀ ਪ੍ਰਾਕ੍ਰਿਤ ਸੋ ਫਲ ਸਮ,
ਅਰਥ ਪ੍ਰਗਟ ਰਸੁ ਅੰਮ੍ਰਿਤ ਸੋ ਭਰਯੋ ਹੈ
ਗਯਾਨ ਰਸ ਚਾਹੈ ਸੋ ਤੋ ਪੇਡ ਸੋ ਨ ਕਾਮ ਰਾਖੇ,
ਫ਼ਲਨ ਕੋ ਖਾਇ ਕਲਯਾਣ ਕਾਮ ਕਰਜੋ ਹੈ
ਕਹੈ ਇਮ ਸੰਤਰੇਣ ਸੰਤਨ ਕੇ ਵਾਕ ਸੁਨੈ,
ਵਾਕ ਜਿਨਿ ਸੁਨੇ ਤਿਨਿ ਭਵਸਿੰਧੁ ਤਰਯੋ ਹੈ। 3।
ਸੰਸਕ੍ਰਿਤ ਬਾਨੀ ਜੋਊ ਕੂਪ ਕੇ ਸਮਾਨ ਸੋਊ,
ਤੇਲੀਆ ਮਨੀਖਾ ਗੁਨਿ ਬਿਨ ਨੀਰ ਨ ਲਹੈ
ਪ੍ਰਾਕ੍ਰਿਤ ਬਾਨੀ ਜੋਊ ਨਦੀ ਕੇ ਸਮਾਨ ਸੋਊ,
ਜੇਵਰੀ ਕਾ ਕਾਮ ਨਹਿ ਹਾਥ ਮੁਖ ਸੇ ਗਹੈ
ਕੂਪ ਨਦੀ ਤਾਲ ਕੋ ਤਿਸਾਯੋ ਕਛੂ ਗਨੈ ਨਾਹਿ,
ਨੀਰ ਕੋ ਸੋ ਪਾਨਿ ਕਰਿ ਤਿਸਾ ਸੁ ਨਿਵਾਰ ਹੈ
ਕਹੈ ਸੰਤਰੇਣ ਸੁਧੀ ਦੋਊ ਕੋ ਬਿਚਾਰ ਗਹੈ,
ਆਪ ਸੋ ਮੁਕਤਿ ਭਯੋ ਔਰਨ ਕੋ ਤਾਰ ਹੈ। 4।

(ਪੱਤਰਾ 1841)

ਫਿਰ ਕਵੀ ਨੇ ਹੋਰ ਮਿਸਾਲਾਂ ਦੇ ਕੇ ਸਮਝਾਇਆ ਹੈ ਕਿ ਜੇ ਸੰਸਕ੍ਰਿਤ ਸੋਨਾ ਹੈ ਤਾਂ ਬਾਕੀ ਜ਼ਬਾਨਾਂ ਵੀ ਇਸੇ ਸੋਨੇ ਤੋਂ ਸਿਰਜੇ ਗਹਿਣੇ ਹਨ। ਸੋਨੇ ਦੀ ਡਲੀ ਨਾਲੋਂ ਸੋਨੇ ਦੇ ਬਣੇ ਭੂਸ਼ਣ ਦਾ ਸਚਮੁਚ ਵਧੇਰੇ ਮੁੱਲ ਹੁੰਦਾ ਹੈ। ਇਹੋ ਹਾਲ ਸਾਡੀਆਂ ਨਵੀਆਂ ਜ਼ਬਾਨਾਂ ਦਾ ਹੈ :—

ਕਰੇ ਖੰਡ ਕੇ ਖੇਲਨੇ, ਛਾਪਾਂ ਕੜੇ ਉਦਾਰ
ਨਹੀਂ ਖੰਡ ਤੇ ਭਿੰਨ ਸੋ, ਦੇਖੋ ਆਪ ਬਿਚਾਰ। 47।
ਜੋ ਗੋੜੀ ਹੈ ਖੰਡ ਮੇਂ, ਵਹੀ ਖੇਲਨੇ ਮਾਹਿ
ਦੇਖੈ ਆਪਿ ਬਿਚਾਰ ਕੈ, ਬੁਧਿਵੰਤ ਤੁਮ ਤਾਂਹਿ। 48।
ਸੰਸਕ੍ਰਿਤ ਮੇਂ ਅਰਥ ਜੋ, ਵਹੀ ਪ੍ਰਾਕ੍ਰਿਤ ਮਾਹਿ
ਸੰਤਰੇਣ ਇਉਂ ਕਹਤ ਹੈ, ਇਸ ਮੇਂ ਸੰਸੈ ਨਾਹਿ। 49।
ਵਾਲਿਯੇ ਕੀਨੇ ਕਨਕ ਕੇ, ਕਿਨਹੂ ਸੋ ਬੁਧਿਵਾਨ
ਨਹੀਂ ਕਨਕ ਤੇ ਭਿੰਨ ਸੋ, ਦੁਹ ਕਾ ਮੋਲ ਸਮਾਨ। 50।
ਸੰਸਕ੍ਰਿਤ ਪ੍ਰਾਕ੍ਰਿਤ ਕਾ, ਤਿਉਂ ਸਮ ਪੁੰਨ ਸੁ ਜਾਨ

ਕਨਕੋਂ ਵਾਲਿਯੋਂ ਕੀ ਅਹੇ, ਸੋਭਾ ਅਧਿਕ ਮਹਾਨ । 51 ।
ਮਹਿੰਗੇ ਵਿਕੈਂ ਸੁ ਖੇਲਣੇ, ਖੰਡ ਸੁ ਸਸਤੀ ਜਾਨ ।
ਸੰਸਕ੍ਰਿਤ ਸਮਝਨ ਕਠਿਨ, ਪ੍ਰਾਕ੍ਰਿਤ ਸੁਗਮ ਮਹਾਨ । 52 ।

(ਪੱਤਰਾ, 1845)

ਇਸ ਤਰ੍ਹਾਂ ਇਸ ਵੱਡ-ਅਕਾਰੇ ਗ੍ਰੰਥ ਦੇ ਸਰਵੇਖਣ ਬਾਦ ਕਿਹਾ ਜਾ ਸਕਦਾ ਹੈ ਕਿ ਇਹ ਗ੍ਰੰਥ ਭਾਰਤੀ ਸਾਹਿਤ ਦਾ ਇਕ ਅਮੋਲਕ ਰਤਨ ਹੈ ਜਿਸ ਵਿਚ ਵਿਦਵਾਨ ਕਵੀ ਨੇ ਗੁਰੂ ਨਾਨਕ ਜੀਵਨ-ਗਾਥਾ ਨੂੰ ਬੜੇ ਹੀ ਵਿਸਤਾਰ ਨਾਲ ਅੰਕਿਤ ਕੀਤਾ ਹੈ ਤੇ ਨਾਲ ਹੀ ਅਧਿਆਤਮਕ ਜੀਵਨ ਦੇ ਕਈ ਵਿਸ਼ੇਸ਼ ਪੱਖਾਂ ਦੀ ਸੰਵਾਦ ਰੂਪ ਵਿਚ ਸੁੰਦਰ ਵਿਆਖਿਆ ਕਰ ਕੇ ਕਾਵਿ-ਚਮਤਕਾਰ ਦਿਖਾਏ ਹਨ ।

ਵਰਤਮਾਨ ਵਿਗਿਆਨਕ ਕਸੌਟੀ ਵਰਤਦਿਆਂ ਜੇਕਰ ਇਸਦੀ ਇਤਿਹਾਸਕ ਵਸਤੂ ਨੂੰ ਵੇਖਿਆ ਜਾਵੇ ਤਾਂ ਉਸ ਵਿਚ ਕੁਝ ਉਕਾਈਆਂ ਪ੍ਰਤੀਤ ਹੋਣਗੀਆਂ ਪਰੰਤੂ ਜਿਸ ਪਰੰਪਰਾ ਦੇ ਪ੍ਰਸੰਗ ਵਿਚ ਮਹਾਤਮਾ ਸੰਤਰੇਣ ਜੀ ਨੇ ਸ੍ਰੀ ਰਾਮ ਯਾ ਸ੍ਰੀ ਕ੍ਰਿਸ਼ਨ ਜੀ ਦੀ ਥਾਂ ਗੁਰੂ ਨਾਨਕ ਨੂੰ ਨਾਇਕ ਬਣਾ ਕੇ ਇਹ ਪ੍ਰਥਮ ਮਹਾਂ-ਕਾਵਿ ਲਿਖਿਆ, ਉਸ ਪੱਖੋਂ ਇਸ ਦੀ ਸਚਮੁਚ ਸ਼ਲਾਘਾ ਕਰਨੀ ਹੀ ਬਣਦੀ ਹੈ । ਸੰਤ-ਕਾਵਿ-ਪਰੰਪਰਾ ਵਿਚ ਇਸਦੀ ਆਪਣੀ ਥਾਂ ਹੈ ਜਿਸ ਤੇ ਪੰਜਾਬ ਗੌਰਵ ਕਰ ਸਕਦਾ ਹੈ ਤੇ ਦੇਵਨਾਗਰੀ ਵਿਚ ਲਿਪਿਅੰਤਰ ਹੋਣ ਨਾਲ ਇਸ ਦਾ ਪ੍ਰਭਾਵ ਸਥਾਨਕ ਸੀਮਾ ਨੂੰ ਉਲੰਘਕੇ ਦੇਸਵਿਆਪੀ ਹੋ ਸਕੇਗਾ ।

ਮਹਾਤਮਾ ਸੰਤਰੇਣ ਦੀ ਸਾਰੀ ਗ੍ਰੰਥਾਵਲੀ ਪ੍ਰਕਾਸ਼ਨ ਵਿਚ ਸ਼ਾਇਦ ਸਮਾ ਲਗੇਗਾ । ਇਸ ਕਰਕੇ ਇਸ ਮਹਾਂਪੁਰਸ਼ ਦੀ ਸਾਹਿਤਕ ਸ਼ਖਸੀਅਤ ਨੂੰ ਸਮਝਣ ਲਈ ਉਨ੍ਹਾਂ ਦੇ ਗ੍ਰੰਥਾਂ ਵਿਚੋਂ ਕੁਝ ਕਾਵਿਵੰਨਗੀ ਦਿਤੀ ਜਾ ਰਹੀ ਹੈ ਤੇ ਇਸਤੋਂ ਪਿਛੋਂ ਆਪਦੀ ਫੁਟਕਲ ਰਚਨਾਵਲੀ ਵੀ ਸ਼ਾਮਲ ਕਰ ਦਿਤੀ ਗਈ ਹੈ ਤਾਂ ਕਿ ਪਾਠਕ ਉਨ੍ਹਾਂ ਦੀ ਕਿਰਤ ਤੋਂ ਲਾਭ ਲੈ ਸਕਣ ।

ਪਿਆਰਾ ਸਿੰਘ ਪਦਮ

ਭਗਤੀ ਪ੍ਰਭਾਵ ਅਹੇ ਜਿਨ ਕੈ ਤਿਨ ਕਾ ਸਤਿਸੰਗ ਕਰੋ ਤੁਮ ਭਾਈ।
ਭਗਤੀ ਤਬ ਪੋਡਿ ਬਢੇ ਉਰ ਮੈਂ ਦਿਨ ਹੀ ਦਿਨ ਮੈਂ ਬਿਸਤਾਰ ਸੁ ਪਾਈ।
ਨਵਧਾ ਭਗਤੀ ਬਿਸਤਾਰ ਬਢੈ ਪਰਣੰ ਫਲੁ ਫੂਲਿ ਸਬੈ ਸੁਖਦਾਈ।
ਨਵਧਾ ਭਗਤੀ ਮਮ ਆਪ ਕਹੋਂ ਅਬ ਭਾਖਤਿ ਹੌਂ ਸੁਨਿਯੇ ਮਨ ਲਾਈ। 41।

ਗੁਰ ਨਾਨਕੋ ਵਾਚ । ਅੜਿੱਲ ਛੰਦ।

ਸ੍ਰਵਨਿ ਕੀਰਤਨੁ ਸਿਮਰਨ ਤਾਂਹਿ ਸੁ ਜਾਨਿਯੇ।
ਆਦ ਸੇਵਨਾ ਅਰਚਨਿ ਬੰਦਨ ਮਾਨਿਯੇ।
ਸਪਤਮ ਦਾਸਾ ਭਾਵ ਚਿੱਤ ਮੈਂ ਰਾਖਿਯੇ।
ਹੋ ਸਖਾ ਭਾਉ ਪੁਨਿ ਸਰਬ ਨਿਵੇਦਨ ਭਾਖਿਯੇ। 42।

ਦੋਹਰਾ

ਨਵਧਾ ਭਗਤੀ ਇਹੁ ਕਹੀ, ਭੂਪਤਿ ਤੋਹਿ ਮਹਾਨ।
ਭਿੰਨ ਭਿੰਨ ਕਰਿ ਅਰਥ ਅਬ, ਇਨਕਾ ਕਰੋਂ ਬਖਾਨ। 43।

ਅੜਿਲ ਛੰਦ

ਹਰਿ ਗੁਨਿ ਸਰਵਨਿ ਕਰੈ ਸੁ ਸਰਵਨਿ ਜਾਨਿਯੇ।
ਸੁਨੇ ਸੁ ਤਨ ਮਨ ਲਾਇ ਸੁ ਤਾਂਹਿ ਮਹਾਨਿਯੇ।
ਨਿਰਗੁਨਿ ਸਰਗੁਨਿ ਰੂਪ ਦੋਇ ਭਗਵਾਨ ਕੇ।
ਹੋ ਦੋਨੋਂ ਸਰਵਨਿ ਕਰੈ ਸੁ ਤਾਹਿ ਮਹਾਨਿ ਕੇ। 44।
ਸਤਿ ਚਿਤ ਆਨੰਦ ਰੂਪ ਸੁਨਿ ਗੁਨਿ ਜਾਨਿਯੇ।
ਰਾਮਾਦਿਕ ਅਵਤਾਰ ਸੁ ਸਰਗੁਨਿ ਮਾਨਿਯੇ।
ਕੀਰਤਨ ਅਬ ਕਹੋਂ ਸੁਨੋਂ ਮਨ ਲਾਇਕੈ।
ਹੋ ਕੀਰਤਨ ਦੋਇ ਭਾਂਤਿ ਕਹੋਂ ਸਮਝਾਇਕੈ। 45।
ਨਿਰਗੁਨਿ ਕੇ ਗੁਨਿ ਬਰਨੈ ਤਾਂਹਿ ਮਹਾਨਿਯੇ।
ਸਭ ਇੰਦ੍ਰਿਯ ਕਾ ਚਾਲਕ ਸੋਇ ਪਛਾਨਿਯੇ।
ਜਗਤਿ ਭਯੋ ਸਭ ਪਾਛੈ ਸੋ ਹਰਿ ਆਗਈ।
ਹੋ ਬਯਾਪਕਿ ਹੈ ਸਭ ਮਾਹਿ, ਬਿਕਾਰ ਨ ਲਾਗਈ। 46।
ਇਤਿਆਦਿ ਗੁਨਿ ਬਰਨੈ ਤਾਂਹਿ ਮਹਾਨ ਕੇ।
ਪਰਮ ਪੁਰਖ ਪਰਮਾਤਮ ਤਾਹਿ ਸੁਜਾਨ ਕੇ।
ਨਿਰਗੁਨਿ ਕੀਰਤਿ ਇਹੁ ਸੁਜਾਨ ਸੁ ਜਾਨਿਯੇ।
ਹੋ ਸਰਗੁਨਿ ਕੀਰਤਿ ਕਹੋਂ ਸੁਨੋ ਸੁ ਮਹਾਨਿਯੇ। 47।
ਸਰਗੁਨਿ ਲੀਲਾ ਬਰਨੈ ਗੁਨ ਭਗਵਾਨ ਕੇ।
ਰਸਿਕ ਚਰਿਤਰ ਬਰਨੈ ਗੋਪੀ ਕਾਨ੍ਹ ਕੇ।
ਸਰਗੁਨਿ ਕੀਰਤਿ ਏਹੁ ਸੁ ਭੂਪ ਪਛਾਨਿਯੇ।
ਹੋ ਅਬ ਤੁਹਿ ਸਿਮਰਨ ਕਹੋਂ ਸੁ ਸੁਨੋ ਮਹਾਨਿਯੇ। 48।

ਦੋਹਰਾ

ਸਿਮਰਨ ਦੁਇ ਪਰਕਾਰ ਕਾ ਵਾਚਕ ਗਰਭ ਸੁ ਜਾਨ।
ਭਿੰਨ ਭਿੰਨ ਕਰਿ ਅਰਥ ਅਬ, ਇਨਿ ਕੇ ਕਰੋਂ ਬਖਾਨ। 49।

ਚੌਪਈ

ਮੁਖਿ ਤੇ ਨਾਮ ਉਚਾਰੈ ਜੋਇ। ਵਾਚਕ ਸਿਮਰਨ ਕਹੀਯੇ ਸੋਇ।
ਵਾਚਕ ਸਿਮਰਨ ਦਵੈ ਪਰਕਾਰੁ। ਨਾਮ ਸਪ੍ਰੇਮ ਅਪ੍ਰੇਮ ਉਦਾਰੁ। 50।
ਨਾਮ ਸ-ਪ੍ਰੇਮ ਸੁਪਾਂਚ ਪ੍ਰਕਾਰੋ। ਨਾਮ ਸੁਨੋ ਅਬ ਤਾਂਹਿ ਉਦਾਰੋ।
ਉਤਮ ਮੱਧਮ ਅਉਰ ਕਨਿਸਟਿ। ਪੁਨਿ ਅਧਮਿਸਟਿ ਸੁ ਜਾਨ ਵਰਿਸ਼ਟਿ। 51।
ਅਬ ਪੁਨ ਇਨਿ ਕੇ ਅਰਥ ਬਖਾਨੋ। ਜਾਪਕ ਕੇ ਸ਼ੰਸੇ ਸਭ ਭਾਨੋ।
ਦੁਰਲਭਿ ਮਾਨੁਖ ਦੇਹੀ ਪਾਈ। ਚਹਯੇ ਭਗਵਤਿ ਅਰਥ ਲਗਾਈ। 52।
ਭਗਵਤਿ ਸਿਮਰਨ ਕਰਿਆ ਚਹਯੈ। ਇਸਿ ਕੋ ਬਿਰਥੀ ਨਾਹਿ ਗਵਯੇ।
ਯੋਂ ਅਪਨੇ ਮਨ ਮਾਹਿ ਬਿਚਾਰੇ। ਪ੍ਰੇਮ ਸਹਿਤ ਹਰਿ ਨਾਮ ਉਚਾਰੇ। 53।
ਗੁਰਮੁਖਿ ਤੇ ਸੁਨਿ ਸਿਮਰਨ ਕਰੇ। ਮਨ ਅਭਿਲਾਖਾ ਕਛੁ ਨਹ ਧਰੇ।
ਉਤਮ ਸਿਮਰਨ ਕਹੀਐ ਸੋਇ। ਸੀਘਰਿ ਤਾਂਹਿ ਪਰਮ ਗਤਿ ਹੋਇ। 54।
ਜਨਮ ਮਰਨ ਕਾ ਭੈ ਅਤਿ ਭਾਰੀ। ਸੁਨਿ ਡਰਪੈ ਮਨ ਮਾਹਿ ਉਦਾਰੀ।
ਨਰਕ ਦੁਖ ਨਹਿ ਜਾਇ ਸਹਾਰੇ। ਡਰਤਾ ਭਗਵਤਿ ਨਾਮ ਉਚਾਰੇ। 55।
ਮੁਕਤਿ ਹੋਨਿ ਕੀ ਇਛਾ ਰਾਖੇ। ਮੱਧਮ ਸਿਮਰਨ ਤਾਹਿ ਸੁ ਭਾਖੇ।
ਮੁਕਤੀ ਤਾਹਿ ਸੁ ਪਾਇ ਉਦਾਰੇ। ਸੁਾਰਤ ਕਾਰਨਿ ਨਾਮੁ ਉਚਾਰੇ। 56।

ਦੋਹਰਾ

ਮਾਲਾ ਲੇ ਕਰਿ ਹਾਥ ਮੈਂ ਭਜਨ ਕਰੈ ਦਿਨੁ ਰਾਤਿ।
ਅਰਥ ਸਿੱਧਿ ਕੇ ਵਾਸਤੇ ਅਉਰ ਨ ਦੂਜੀ ਬਾਤਿ। 57।

ਚੌਪਈ

ਸਿਮਰਨ ਤਾਹਿ ਕਨਿਸਟਿ ਸੁ ਜਾਨੋ। ਅਰਥ ਸਿੱਧ ਤਹਿ ਹੋਇ ਮਹਾਨੋ।
ਕਸਟਿ ਨਿਵਾਰਨਿ ਕਾਰਨਿ ਜਾਨਾ। ਸਿਮਰੈ ਨਾਮ ਸੁ ਤਾਹਿ ਮਹਾਨਾ। 58।
ਭਗਵਤਿ ਕਸਟਿ ਨਿਵਾਰਹੁ ਮੇਰਾ। ਮੁਖਿ ਤੇ ਕਹੈ ਸੁ ਬੇਰੋ ਬੇਰਾ।
ਹਮ ਤੇ ਦੁਖ ਸਹਯੋ ਨਹੀ ਜਾਇ। ਭਗਵਤੀ ਹਮਰੀ ਕਰੋ ਸਹਾਇ। 59।
ਅਸ ਕਹਿ ਨਾਮ ਲਏ ਬਹੁ ਬਾਰੇ। ਤਾਹਿ ਨਾਮ ਅਧਮਿਸਟ ਉਚਾਰੇ।
ਕਸਟਿ ਨਿਵਾਰੈ ਭਗਵਤਿ ਤਾਹਿ। ਯਾਹਿ ਵਿਖੈ ਕਛੁ ਸੰਸਾ ਨਾਹਿ। 60।
ਸਮਝਿ ਯਥਾਰਥ ਹਰਿ ਕੋ ਭਜੈ। ਦੂਜੀ ਸਕਲ ਕਾਮਨਾ ਤਜੈ।
ਜਾਨ ਯਥਾਰਥ ਸਿਮਰੇ ਜੋਉ। ਪਰਮ ਵਰਿਸ਼ਟ ਪਛਾਨੈ ਸੋਉ। 61।
ਚਾਰਹੁ ਤੇ ਸੋ ਅਧਿਕ ਪਛਾਨੋ। ਇਸ ਮੈਂ ਭੇਦ ਨ ਰੰਚਕ ਮਾਨੋ।
ਤੀਨ ਪ੍ਰਕਾਰ ਅਪ੍ਰੇਮ ਸ੍ਰਿਸਟਿ। ਉਤਮ ਮੱਧਮ ਜਾਨਿ ਕਨਿਸਟਿ। 62।
ਦੇਖਾ ਦੇਖੀ ਸਿਮਰਨ ਕਰੇ। ਲੋਕ ਲਾਜ ਤੇ ਮਨ ਮੈਂ ਡਰੇ।
ਪੂਜਨ ਭਜਨੁ ਕਛੂ ਨਹਿ ਜਾਨੇ। ਮਤਿ ਕੋ ਐਸੇ ਮੋਹਿ ਬਖਾਨੇ। 63।

ਦੋਹਰਾ

ਸਿਮਰੈ ਜਗ ਉਪਹਾਸ ਤੇ, ਪ੍ਰੇਮ ਨਹੀਂ ਮਨ ਮਾਂਹਿ।
ਸਿਮਰਨ ਜਾਨ ਅਪ੍ਰੇਮ ਸੋ, ਅਉਰ ਕਹੌਂ ਪੁਨਿ ਤਾਂਹਿ। 64।

ਚੌਪਈ

ਰਾਮ ਕ੍ਰਿਸ਼ਨ ਆਦਿਕ ਪਹਿਚਾਨਾ। ਰਾਖੇ ਸੁਤ ਕਾ ਨਾਮੁ ਮਹਾਨਾ।
ਲੇ ਕਰਿ ਸੁਤ ਕਾ ਨਾਮ ਪੁਕਾਰੇ। ਰਾਮ ਕ੍ਰਿਸ਼ਨ ਮੁਖਿ ਹੋਇ ਉਚਾਰੇ। 65।
ਅਜਾਮਲ ਜਿਉਂ ਮਰਤੀ ਬਾਰੀ। ਰਾਮ ਕ੍ਰਿਸ਼ਨ ਕਹ ਹਾਕ ਸੁ ਮਾਰੀ।
ਰਾਮ ਕ੍ਰਿਸਨ ਤਹਿ ਸੁਤ ਕਾ ਨਾਮੁ। ਸੁਨਿਉ ਤਾਂਹਿ ਸੁ ਕਰੁਣਾ ਧਾਮ। 66।
ਭਗਵਤਿ ਜਾਨਿਯੋ ਨਿਜ ਮਨ ਮਾਹਿ। ਮੇਰਾ ਨਾਮੁ ਲਯੋ ਹੈ ਤਾਂਹਿ।
ਭਗਵਤਿ ਤੁਰਤਿ ਬਿਬਾਨ ਪਠਾਇ। ਅਪਨੇ ਟਿਕਟ ਸੁ ਲਯੋ ਬੁਲਾਇ। 67।
ਨਿਜ ਸੁਤ ਨਾਮ ਪੁਕਾਰਤਿ ਭਾਈ। ਭਗਵਤਿ ਨਾਮ ਆਇ ਸੁਖਦਾਈ।
ਨਾਮ ਅਪ੍ਰੇਮ ਸੁ ਉਤਮ ਜਾਨਾ। ਅਬ ਮਧਜਮ ਕੋ ਕਰੋ ਬਖਾਨਾ। 68।
ਜਿਉ ਦੁਰਯੋਧਨ ਬਚਨਿ ਉਚਾਰੇ। ਕਰਣ ਦੁਸਾਸਨ ਪ੍ਰਤਿ ਉਦਾਰੇ।
ਕ੍ਰਿਸ਼ਨ ਮਹਾਂ ਕਪਟੀ ਹੈ ਭਾਈ। ਬਾਰ ਬਾਰ ਤਹਿ ਕਹੈ ਸੁਣਾਈ।69
ਪਾਂਡੋ ਕੀ ਸੋ ਕਰੈ ਸਹਾਇ। ਹਮ ਸੋਂ ਮਨ ਤੇ ਧ੍ਰੋਹ ਕਮਾਇ।
ਹਮਰੀ ਸੈਨਾ ਸਕਲ ਖਪਾਈ। ਕਪਟੀ ਕ੍ਰਿਸ਼ਨ ਮਹਾਂ ਦੁਖਦਾਈ।70

ਦੋਹਰਾ

ਤਿਨ ਪਰਤੀ ਇਮ ਭਾਖਤੇ, ਆਵੈ ਨਾਮੁ ਸੁ ਤਾਂਹਿ।
ਅਥਵਾ ਰਾਵਣ ਜਿਉ ਕਹਯੋ ਕਰਿ ਕਰੋਧ ਮਨ ਮਾਹਿ।71
ਸੁਣਿ ਮਦੋਦਰੀ ਮੂੜ ਤੂੰ ਕਹਯੋ ਕ੍ਰੋਧ ਕੇ ਸਾਥ।
ਮਾਰੋਂ ਤੇਰੇ ਰਾਮ ਕੋ, ਆਵੈ ਜੇ ਮਮ ਹਾਥ।72

ਚੌਪਈ

ਬਾਰ ਬਾਰ ਮੋਕੋ ਧਿਰਕਾਰੇ। ਰਾਮ ਰਾਮ ਤੂੰ ਕਰੈਂ ਪੁਕਾਰੈ
ਇਕ ਜੇ ਚੰਦ੍ਰਹਾਸ ਚਲਾਊਂ। ਏਕ ਰਾਮ ਕੇ ਸਾਤ ਬਨਾਊਂ।73
ਅਨਕੋ ਭਾਖਤਿ ਨਾਮ ਜੁ ਆਵੈਂ। ਸੋ ਮੱਧਯਮ ਗੁਰ ਆਪ ਬਤਾਵੈ।
ਨਾਮ ਲੈਨ ਕੀ ਨਹਿ ਅਭਿਲਾਖੇ। ਪਰ ਬਿਨਿ ਨਾਮ ਸੁ ਕੈਸੇ ਭਾਖੇ।74
ਤਾਹਿ ਅਪ੍ਰੇਮ ਸੁ ਮੱਧਯਮ ਜਾਨਾ। ਅਬ ਕਨਿਸਟਿ ਸੋਂ ਕਰੋਂ ਬਖਾਨਾ।
ਮਾਰਣ ਕਾਰਣ ਸੱਤ੍ਰੂ ਜ਼ਾਲਮ। ਪਰ ਕਿਛੁ ਮੰਤਿਰ ਨਾਹਿਨ ਮਾਲੂਮ। 75

ਦੋਹਰਾ

ਭਗਵਤਿ ਨਾਮਿ ਉਚਾਰ ਕਰਿ ਉਲਟੀ ਮਾਲ ਫਿਰਾਇ।
ਸਿਮਰਨ ਜਾਨ ਕਨਿਸਟਿ ਸੋ, ਸਤਿਗੁਰ ਆਪ ਬਤਾਇ। 76

ਗੀਯਾਮਾਲਤੀ ਛੰਦ

ਅਬ ਸਗਰਭ ਸੋ ਭਾਖਹੋਂ ਮਨ ਲਾਇ ਸੋ ਸੁਨ ਲੀਜਿਯੋ।
ਤਵ ਅਰਥ ਖੋਲ ਬਖਾਨ ਹੋਂ, ਕੰਨ ਚਿਤ ਇਸ ਮੈਂ ਦੀਜਿਯੇ।

ਮੁਨਿ ਸਗਰ ਗੁਹੈ ਹ੍ਰਿਦੇ ਅਰ ਪ੍ਰਾਣਾਯਾਮ ਕੋਂ।
ਪੁਨਿ ਜੋਗ ਗਰਭ ਬਖਾਨ ਹੈ ਪੁਨਿ ਨਾਭ ਕਵਲਸਥਾਨ ਕੋ।77

ਬਿਸੰਭਰਿ ਛੰਦ

ਸਕਾਰ ਹਕਾਰ ਸਵਾਸ ਚਲੈ ਨਿਤ ਅੰਤਰਿ ਬਾਹਰਿ ਆਇ ਸੁ ਜਾਈ।
ਸਵਾਸ ਸਕਾਰ ਉਠੇ ਉਰਤੇ ਪੁਨਿਲੀਨ ਹਕਾਰ ਸੁਹੋਵਹਿ ਭਾਈ।
ਸਵਾਸ ਉਠੇ ਰਵਿਰੂਪ ਸਹੀ ਪੁਨ ਲੀਨ ਗੁਰੂ ਸਸਿ ਰੂਪ ਬਤਾਈ।
ਕਹਯੋ ਗੁਰ ਸੰਤਹਿ ਰੇਣ ਭਲੇ ਗੁਰ ਗੂੜ੍ਹ ਕਲਾ ਘਟਿ ਮਾਹਿ ਲਖਾਈ।78

ਅਨੂਪ ਰਾਜ ਛੰਦ

ਸਵਾਸ ਨਾਭ ਕੌਲ ਤੇ ਉਠੇ ਸਕਾਰ ਸੋ ਕਹੇ।
ਹਕਾਰ ਹੰਸੁ ਲੀਨ ਹ੍ਵੈ ਮਹਾ ਸੁਜਾਪ ਏ ਅਹੇ।
ਅਖੰਡ ਜਾਪ ਹਵੈ ਸਦਾ, ਕਰੇ ਬਿਨਾ ਸੁ ਗਾਨਿਯੇ।
ਗੁਰੂ ਬਤਾਇ ਜਾਂਹਿ ਕੋ ਲਖੈ ਸੁ ਤਾਂ ਮਹਾਨੀਏ।79

ਦੋਹਰਾ

ਵਾਚਤ੍ਰਿ ਗੁਰੂ ਬਤਾਇ ਕਰਿ ਕਹਿਯੋ ਗਰਭਸੁ ਏਹੁ।
ਗਰਭ ਦੋਇ ਪਰਕਾਰ ਕਾ ਸੋ ਅਬ ਤੁਮ ਸੁਨਿ ਲੇਹੁ।80

ਅੜਿਲ ਛੰਦ

ਨਾਮ ਸਗਰਭ ਅਗਰਭ ਸੁ ਭੂਪ ਮਹਾਨਿਯੇ।
ਇਕ ਉਤਮ ਇਕ ਮੱਧਯਮ ਤਾਂਹਿ ਜੁ ਜਾਨਿਯੇ।
ਭਿੰਨ ਭਿੰਨ ਅਬ ਤੁਹਿ ਪ੍ਰਤਿ ਕਹੌਂ ਸੁਨਾਇਕੈ।
ਹੋ ਸਾਵਧਾਨ ਵੈ ਸੁਨੋ ਤਾਂਹਿ ਮਨ ਲਾਇਕੈ।81
ਨਾਮ ਸਗਰਭ ਜੁ ਕਹਯੋ ਸੁ ਉਤਮ ਜਾਨਿਯੇ।
ਦੂਜਾ ਕਹਯੋ ਅਗਰਭ ਸੁ ਮਧਯਮ ਮਾਨਿਯੇ।
ਉਤਮ ਦ੍ਵੈ ਪਰਕਾਰ ਬਹੁਤਿ ਪੁਨਿ ਬੋਲਿਯੇ।
ਹੋ ਪ੍ਰਾਣਾਯਾਮ ਸਧਾਰਨਿ ਅਰਥ ਸੁ ਖੋਲਿਯੇ।82
ਸ੍ਵਾਸੋ ਸ੍ਵਾਸ ਜੁ ਭਗਵਤਿ ਨਾਮ ਉਚਾਰਈ।
ਸਿਮਰਨ ਊਠਤਿ ਬੈਠਤਿ ਚਾਲਤਿ ਸਾਰਈ।
ਸਿਮਰਨ ਜਾਗਤਿ ਸੋਵਤਿ ਸੁਪਨਿ ਸੁ ਜਾਨਿਯੇ।
ਹੋ ਨਾਮੁ ਸਧਾਰਨਿ ਸਿਮਰਨ ਏਹੁ ਬਖਾਨਿਯੇ।83

ਚੌਪਈ

ਸਿਮਰਨ ਕਹਯੋ ਸਧਾਰਨਿ ਜੋਊ। ਮਧਜਮ ਸਿਮਰਨ ਜਾਨੋ ਸੋਊ।
ਉਤਮ ਸਿਮਰਨ ਪ੍ਰਾਣਾਯਾਮੰ। ਤ੍ਰਿਬਿਧਿ ਅਦਭੁਤ ਬਰਿ ਅਭਿਰਾਮੰ।84
ਪੂਰਕ ਕੁੰਭਕ ਰੇਚਕ ਜਾਨੋ। ਅਥਵਾ ਉਤਮ ਮਧਯਮ ਮਾਨੋ।
ਪੂਰਕ ਦ੍ਵਾਦਸ ਨਾਮੁ ਉਚਾਰੇ। ਖੋੜਸਿ ਨਾਮ ਸੁ ਕੁੰਭਕਿ ਧਾਰੇ।85
ਤ੍ਰੈ ਸਤਿ ਨਾਮੁ ਸੁ ਰੇਚਕ ਮਾਹੀ। ਇਸਤੇ ਸਰਬ ਸੁ ਪਾਤਿਕ ਜਾਂਹੀ।
ਜਿਤਨੇ ਪ੍ਰਾਛਤਿ ਹੈਂ ਜਗ ਮਾਹਿ। ਪ੍ਰਾਣਾਯਾਮ ਕਰੇ ਸਭ ਜਾਂਹਿ।86

ਇਹੁ ਕਨਿਸਟਿਕ ਹਯੁ ਪ੍ਰਾਣਾਯਾਮ। ਸਤਿਗੁਰ ਆਪ ਸੁਕਰਣਾ ਧਾਮ।
ਦੁਗੁਣਾ ਕਰੇ ਸੁ ਮਧਯਮ ਜਾਨੋਂ। ਤਿਗੁਣਾ ਕਰੇ ਸੁ ਉਤਮ ਮਾਨੋਂ।87

ਅੜਿਲ ਛੰਦ

ਚੰਦਰਿ ਕੇ ਘਰਿ ਐਂਚਿ ਜੁ ਭਾਨ ਲਿਆਵਈ।
ਮੰਤਰਿ ਮੂਲ ਉਚਾਰੂ ਜੁ ਪ੍ਰਾਨ ਚੜ੍ਹਾਵਈ।
ਨਾਮੁ ਸਗਰਭ ਸੁ ਸਿਮਰਨ ਭੂਪਤਿ ਜਾਨਿਯੇ।
ਹੋ ਅਬ ਅਗਰਭ ਪੁਨਿ ਕਹੌਂ ਸੁ ਸੁਨੋਂ ਮਹਾਨਿਯੇ।88
ਮੰਤਰ ਬਿਨਿ ਜਿ ਕੁੰਭਕ ਪ੍ਰਾਣ ਚੜ੍ਹਾਵਈ।
ਉਨਮਨ ਧਰੇ ਧਿਆਨ ਸਬਦਿ ਮਨ ਲਾਵਈ।
ਅਨਹਦਿ ਮੈਂ ਹ੍ਵੈ ਮਗਨਿ ਦੇਹਿ ਸੁਧਿ ਭੂਲਈ।
ਹੋ ਨਾਮੁ ਅਗਰਭ ਸੁ ਜਾਨ ਮਗਨਿ ਘਰਿ ਝੂਲਈ।89

ਦੋਹਰਾ

ਸਿਮਰਨ ਭਗਤੀ ਇਹੁ ਕਹੀ ਆਪ ਸਿਰੀ ਗੁਰਰਾਇ।
ਰਹੀ ਸੁ ਆਗੇ ਕਹੈਂਗੇ ਭਯੋ ਸਮਾਪਤਿ ਧਯਾਇ।90
ਇਤਿ ਸ੍ਰੀ ਮਤਿ ਨਾਨਕਦਿਗ ਵਿਜੇ ਗ੍ਰੰਥੇ ਸਿੰਗਲਾਦੀਪ
ਖੰਡੇ, ਅੰਗਦ ਵਾਮਦੇਵ ਸੰਵਾਦੇ ਨਾਮ ਪੰਚਮੋ ਧਿਆਇ।91

ਗੁਰੂ ਨਾਨਕੋ ਵਾਚ। ਦੋਹਰਾ

ਭਗਤੀ ਤ੍ਰੈ ਤੁਮ ਕੋ ਕਹੀ ਕਲਿ ਹਮ ਪਿਛਿਲੇ ਧਯਾਇ।
ਰਹੀ ਸੁ ਅਬ ਤੁਹਿ ਕਹਤਿ ਹੌਂ, ਸੁਨੋਂ ਭੂਪ ਮਨ ਲਾਇ।1

ਅੜਿਲ

ਪਾਦ ਸੇਵਨਾ ਭਗਤੀ ਸੁਣਿ ਮਨ ਲਾਇਕੈ।
ਹਰਿ ਗੁਰ ਪੂਜਾ ਕਰੇ ਸੁ ਤਨ ਮਨ ਭਾਇਕੈ।
ਹਰਿ ਗੁਰ ਪਗ ਕੀ ਸੇਵਾ ਮਨ ਕਹਿ ਕੀਜਿਯੇ।
ਹੋ ਹਰਿ ਗੁਰ ਚਰਨਨਿ ਮਾਹਿ ਚਿਤ ਕੋ ਦੀਜਿਯੇ।2

ਦੋਹਰਾ

ਮਨ ਮੈ ਭਾਉ ਅਰੋਪ ਕਰਿ ਹਿਰਦੇ ਮਾਹਿ ਧਿਆਇ।
ਹਰਿ ਗੁਰ ਹਾਜ਼ਰ ਹੋਇ ਜਬ ਪੂਜੇ ਤਨ ਮਨ ਲਾਇ।3

ਸਵੈਯਾ

ਦ੍ਰਿੜ ਭਾਵ ਧਰੈ ਹਰਿ ਮੈ ਗੁਰ ਮੈ ਮਨਸਾ ਕਰਿ ਤਾਂਹਿ ਸੁਪਾਂਵ ਪਲੋਟੇ।
ਅਤਿ ਨਿਮਰਿ ਦ੍ਵੈਤਨ ਤੇ ਮਨ ਹਰਿ ਕੇ ਗੁਰ ਕੇ ਚਰਨਾਂ ਪਰਿ ਲੋਟੇ।
ਹਰਿ ਕੀ ਗੁਰ ਕੀ ਸਿਵ ਕੀ ਪ੍ਰਤਿਮਾ ਕਮਲੋਦਭਵੈਂ ਪੁਨਿ ਔਰ ਦਿਓਟੇ।
ਇਨਿ ਕੇ ਪਗ ਮੈ ਦ੍ਰਿੜ ਭਾਵ ਧਰੇ ਤਬ ਨਾਹਿ ਰਹੈਂ ਤਨੁ ਦਾਇਕ ਖੋਟੇ।4
ਪੁਨਿ ਸੰਤਨਿ ਕੇ ਪਗ ਭਾਵ ਗਊ ਦ੍ਵਿਜ ਕੇ ਪਗ ਮੈ ਪੁਨਿ ਭਾਵ ਸੁ ਰਾਖੇ।
ਇਨਿ ਕੇ ਪਗ ਮੈ ਦ੍ਰਿੜ ਭਾਵ ਧਰੇ ਹਰਿ ਪੂਰਨ ਤਾਂਹਿ ਕਰੇ ਅਭਿਲਾਖੇ।

ਹਰਿ ਨਾਮ ਉਚਾਰ ਕਰੈ ਮੁਖ ਤੇ ਮੁਖ ਤੇ ਪੁਨਿ ਨਾਹਿਨ ਝੂਠਿ ਸੁ ਆਖੇ ।
ਸਭ ਕੋ ਪਰਣਾਮ ਕਰੇ ਮਨ ਤੇ ਭਗਤੀ ਪਗ ਸੇਵਨਿ ਏ ਗੁਰ ਭਾਖੇ ।5

ਦੋਹਰਾ

ਇਨਿ ਕੀ ਪੂਜਾ ਕੀਜਿਯੇ ਤਨ ਮਨ ਤਾਂਹਿ ਸੁ ਲਾਇ ।
ਅਰਚਨਿ ਭਗਤੀ ਇਹ ਕਹੀ, ਅਉਰ ਸੁਨੋ ਸਤਿ ਭਾਇ ।6

ਸਵੈਯਾ

ਪਹਿਲੇ ਤਨੁ ਸੁੱਧ ਕਰੇ ਅਪਨਾ ਉਦਕੰ ਪੁਨਿ ਸੌਜਿ ਵਿਖੇ ਛਿਰਕਾਵੈ ।
ਪੜਿ ਮੰਤਰਿ ਮੂਲ ਗੁਰ ਮੁਖਿ ਕਾ ਤਹ ਅੰਮ੍ਰਿਤ ਮੇਲਿ ਸਨਾਨ ਕਰਾਵੈ ।
ਤਨੁ ਤੇ ਮਨ ਤੇ ਬਿਧਿ ਪੂਰਬ ਸੋ ਪੁਨਿ ਚੰਦਨਿ ਅਛਤ ਫੂਲ ਚੜਾਵੈ ।
ਸਰਧਾ ਜੁਗਤੰ ਫਲੁ ਫੂਲ ਚੜਾਇ ਜਥਾ ਸਕਤੀ ਪੁਨਿ ਭੋਗ ਲਗਾਵੈ । 7

ਦੋਹਰਾ

ਅਰਚਨ ਭਗਤੀ ਇਹ ਕਹੀ ਸੁਣੀ ਤੋਹਿ ਸਤਿ ਭਾਇ ।
ਬੰਦਨ ਭਗਤੀ ਅਬ ਕਹੋਂ, ਸੁਨੋਂ ਤਾਹਿ ਮਨ ਲਾਇ । 8

ਸਵੈਯਾ

ਹਰਿ ਕੋ ਗੁਰ ਕੋਂ ਦਿਜ ਸੰਤਨਿ ਕੋ ਤਨਿ ਤੇ ਮਨ ਤੇ ਅਭਿਬੰਦਨ ਧਾਰੇ ।
ਅਸ਼ਟਾਂਗ ਪ੍ਰਣਾਮ ਕਰੈ ਹਰਿ ਕੋ ਗੁਰ ਕੋ ਧਰਨੀ ਪਰ ਹਾਥ ਪਸਾਰੇ ।
ਕਰਿ ਜੋਰ ਕਹੈ ਬਿਨਤੀ ਤਿਨ ਪੈ 'ਕਿਰਪਾ ਕਰਿ ਕੈ ਮਮ ਲੇਹੁ ਉਬਾਰੇ ।
ਤੁਮਰੇ ਬਿਨਿ ਕੋਇ ਨਹੀ ਹਮਰਾ, ਤੁਮਰੇ ਪਗ ਕਾ ਇਕ ਆਹਿ ਅਧਾਰੇ । 9

ਸਲੋਕ

ਬੰਦਨ ਭਗਤੀ ਇਹੁ ਕਹੀ ਕਰੀ ਸੰਖੇਪ ਉਚਾਰੁ ।
ਦਾਸ ਭਾਵ ਅਬ ਕਹਤ ਹੋਂ ਸਰਵਨ ਕਰੋ ਉਦਾਰ । 10

ਚੌਪਈ

ਅਰਚਨਿ ਬੰਦਨ ਪੂਜਾ ਜੇਤੀ । ਸੇਵਕ ਹਵੈ ਸਭ ਕਰੇ ਸੁ ਤੇਤੀ ।
ਜੋ ਕਛੁ ਕਰੇ ਸੁ ਨਹੀ ਬਖਾਨੇ । ਅਰੁ ਉਰ ਮੈਂ ਅਭਿਮਾਨ ਨਾ ਆਨੇ । 11
ਕਰੇ ਬਿਨੰਤੀ ਦ੍ਵੈ ਕਰਿ ਜੋਰੇ । ਭਗਵਨਿ ਵਾਕ ਸੁਨੋ ਅਬ ਮੋਰੇ ।
ਮੈ ਹੋ ਦਾਸ ਤੁਮਾਰਾ ਸੁਾਮੀ । ਤੁਮ ਪਰ ਬ੍ਰਹਮ ਸੁ ਅੰਤਰਿਜਾਮੀ । 12
ਦੀਨ ਬਚਨਿ ਮੁਖ ਤੇ ਬਹੁ ਭਾਖੇ । ਊਧਵ ਹਨੂ ਭਾਵ ਉਰ ਰਾਖੇ ।
ਦਾਸ ਭਾਵ ਭਗਤੀ ਇਹੁ ਭਾਈ । ਸਖਾ ਭਾਵ ਅਬ ਸੁਨਿ ਮਨ ਲਾਈ । 13
ਸਾਮ੍ਰਥ ਸਖਾ ਜਾਨ ਉਰ ਧਯਾਵੈ । ਤਨੁ ਮਨੁ ਤੇ ਅਤਿ ਪ੍ਰੇਮ ਬਢਾਵੈ ।
ਦੇਵਨਿ ਕੀ ਅਭਿਲਾਖਾ ਰਾਖੈ । ਮਾਂਗਨਿ ਕੀ ਅਭਿਲਾਖੈ ਨਾਖੇ । 14
ਸੇਵਕ ਭਾਵ ਆਤਮੈ ਅਰਤੈ । ਜਿਉ ਭਾਵੈ ਜਿਉ ਊਪਰਿ ਵਰਤੈ ।
ਅਰਜੁਨ ਜਿਉ ਰਾਖੇ ਉਰ ਭਾਵ । ਸਖਾ ਭਾਵ ਕਾ ਕਹਯਾ ਪ੍ਰਭਾਵ । 15
ਸਖਾ ਭਾਵ ਭਗਤੀ ਇਹ ਹਯੇ । ਗੁਰ ਕਿਰਪਾ ਤੇ ਭੂਪਤਿ ਲਹਯੇ ।
ਸਰਬ ਨਵੇਦਨਿ ਭਗਤੀ ਜੋਇ । ਸਰਵਨਿ ਕਰੋ ਕਹੋਂ ਅਬ ਸੋਇ । 16
ਤੋਟਕਛੰਦ–ਗਜਬਾਜ ਰਥਾਦਿਕਆਹਿ ਜਿਤੇ । ਹਰਿ ਕੋ ਅਰਪੈ ਸਭ ਆਪ ਤਿਤੇ ।
ਸਭ ਰਾਜਿ ਭਿਬੂਤਿ ਅਹੈ ਜਿਤਨੀ । ਹਰਿ ਕੋ ਅਰਪੈ ਹਰਿ ਕੀ ਤਿਤਨੀ । 17

ਅਥਵਾ ਘਰਿ ਮੈ ਕਛੁ ਨਾਹਿ ਅਹੇ । ਜਿਤਨਾ ਤਿਤਨਾ ਹਰਿ ਕਾ ਸੁ ਕਹੇ ।
ਬਨਿਤਾ ਸੁਤ ਮੰਦਰਿ ਮਾਲ ਜਿਤੋ । ਤਨ ਲੌ ਮਨ ਲੌ ਅਰਪੇ ਸੁ ਤਿਤੋ । 18
ਬਲਿ ਬਾਵਨ ਜਯੋਂ ਅਰਪੈ ਸੁ ਸਬੀ । ਮਨ ਮੈ ਪਛੁਤਾਪ ਕਰੈ ਨ ਕਬੀ ।
ਤਿਸਕਾ ਤਿਸ ਹੇਤੁ ਲਗਾਇ ਦਏ । ਹਰਿ ਕਾ ਬਨਕੈ ਹਰਿ ਨਾਮ ਲਏ । 19

ਦੋਹਰਾ

ਸਰਬ ਨਵੇਦਨਿ ਭਗਤਿ ਇਹੁ, ਕਰੇ ਜੁ ਮਨ ਤਨੁ ਲਾਇ ।
ਪ੍ਰੇਮ ਲੱਖਣਾ ਭਗਤਿ ਤਬ ਉਪਜੈ ਉਰ ਮੈਂ ਆਇ । 20

ਅਨੰਗ ਸੇਖਰ ਛੰਦ

ਲਗਯੋ ਸੁ ਪ੍ਰੇਮ ਰਾਮ ਸੋ ਭੁਲਯੋ ਸੁ ਕਾਮ ਧਾਮ ਕੋ ਨ ਕਾਨ ਲੋਕ ਲਾਜ ਕੀਨ ਬੇਦ ਰੀਤਿ ਯੌਂ ਚਲੇ ।
ਕਿਲਾਲ ਨੈਨ ਤੇ ਬਹੇ ਅਖੰਡ ਜਾਪ ਕੀ ਧੁਨੀ ਗੁਨੀ ਮਹਾ ਬਿਚੱਛਨੰ ਜਗਯੋ ਸੁ ਪ੍ਰੇਮ ਤਾਂ ਭਲੇ ।
ਕਬੀ ਹਸੇ ਕਬੀ ਰੁਵੇ ਕਬੀ ਜਗੇ ਕਬੀ ਸੁਵੇ ਕਬੀ ਉਠੇ ਕਬੀ ਬਹੇ ਨਾ ਭੂਤਿ ਪ੍ਰੇਤਿ ਤੇ ਡਰੇ ।
ਕਬੰ ਇਕਾਂਤਿ ਬੈਠ ਕੇ ਪਿਸਾਚ ਸਾਰਖਾ ਬਕੇ ਦਿਸੈ ਪਿਸ਼ਾਚ ਸਾਰਖਾ ਕਹੀ ਨ ਕਾਨ ਸੋ ਧਰੈ । 21

ਦੋਹਰਾ

ਬਿਰਹਿ ਭੁਅੰਗਮ ਮਨ ਡਸਯੋ ਮੰਤ੍ਰ ਨ ਮਾਨੈ ਕੋਇ ।
ਰਾਮ ਬਿਯੋਗੀ ਨ ਬਚੈ ਬਚੈ ਸੁ ਬਉਰਾ ਹੋਇ । 22
ਮੰਤਰ ਜੰਤਰ ਨਾ ਚਲੈ ਤੰਤ੍ਰ ਕਾ ਨਹੀ ਕਾਮ ।
ਮਗਨਿ ਸੁ ਬ੍ਰਹਮਾਨੰਦ ਮੈ ਨਾਨਕ ਆਠੋ ਜਾਮ । 23

ਅੜਿਲ

ਛਕਿਯੋ ਗਯਾਨ ਬਿਗਯਾਨ ਬ੍ਰਹਮ ਰਸ ਝੂਲਈ ।
ਪ੍ਰੇਮ ਲੱਖਣਾ ਭਗਤਿ ਦੇਹਿ ਸੁਧਿ ਭੂਲਈ ।
ਪ੍ਰੇਮ ਲੱਖਣਾਂ ਭਗਤਿ ਸਫਲ ਤਬ ਜਾਨਿਯੇ ।
ਹੋ ਪਰਾ ਭਗਤਿ ਜਬ ਉਪਜੈ ਉਰ ਮੈ ਆਨਿਏ । 24
ਪਰਾ ਭਗਤਿ ਜਬ ਉਪਜੈ ਉਰ ਮੈਂ ਆਇ ਕੈ ।
ਪਰਮਾਤਮ ਕੋ ਆਤਮਾ ਮਿਲੈ ਧਿਆਇਕੈ ।
ਜਿਮ ਸਾਗਰ ਮੈ ਗੰਗਾ ਮਿਲੈ ਸੁ ਜਾਨਿਯੇ ।
ਹੋ ਪਰਾ ਭਗਤਿ ਅਬ ਕਹੋਂ ਸੁ ਸੁਨੋ ਮਹਾਨਿਯੇ । 25

ਸਵੈਯਾ

ਹਰਿ ਕੇ ਗੁਨ ਕਾਨ ਬਿਨਾ ਸੁ ਸੁਨੈ, ਬਿਨਿ ਪਾਇ ਕਰੈ ਨਿਰਤੰ ਹਰਿ ਆਗੇ ।
ਗੁਨਿ ਜੀਭ ਬਿਨਾ ਸੁ ਉਚਾਰ ਕਰੈ ਬਿਨਿ ਸੀਸ ਨਿਵੇ ਹਰਿ ਕੇ ਪਗ ਲਾਗੇ ।
ਬਿਨ ਨੈਨ ਸਰੂਪ ਪਿਖੇ ਹਰਿ ਕਾ ਬਿਨਿ ਹਾਥ ਸੁ ਤਾਲ ਬਜਾਇ ਬਿਰਾਗੇ ।
ਇਮ ਸੰਤਹਿਰੇਣ ਕਰੈ ਭਗਤੀ ਪਰ ਸੇਵਕ ਭਾਵ ਸੁ ਨਾਹਿ ਤਿਯਾਗੇ । 26

ਦੋਹਰਾ

ਪਰਾ ਭਗਤਿ ਗਯਾਨੀ ਕਰੈ ਮਨ ਤਨੁ ਅਰਪ ਉਦਾਰ ।
ਮਿਥਿਆ ਜਾਨੈ ਜਗਤਿ ਕੋ, ਸਾਚਾ ਸਿਰਜਨਹਾਰ । 27

ਪਰਾ ਭਗਤਿ ਕਾ ਗਯਾਨ ਫਲੁ, ਉਪਜੈ ਗਯਾਨ ਬਿਸਾਲ ।
ਗਯਾਂਨਾਮ੍ਰਿਤ ਰਸੁ ਪਾਨਿ ਕਰਿ. ਅਮਰ ਹੋਇ ਭੂਪਾਲ । 28

**ਸਵੈਯਾ**

ਹਿਰਦਾ ਸੁਧਿ ਭੂਪ ਸ ਜਾਨ ਮਹੀ ਨਵਧਾ ਭਗਤੀ ਬਿਟਪੰ ਉਰਿ ਆਨੋ ।
ਪੁਨ ਪ੍ਰੇਮ ਅਨਿਨਯ ਪਰਾ ਭਗਤੀ ਪਰਣੰ ਪੁਸਪੰ ਤਿਸ ਕੇ ਤੁਮ ਜਾਨੋ ।
ਫਲੁ ਗਯਾਨ ਬਿਗਯਾਨ ਰਸੰ ਪਰਪੂਰਣ, ਪਾਨ ਕਰੈਂ ਹਰਿ ਸੰਤ ਮਹਾਨੋ ।
ਪਰਣੰ ਪੁਸਪੰ ਫਲੁ ਔਰ ਰਸੰ ਸਭ ਸੋ ਬਿਟਪੰ ਸੁਖਦਾਇਕ ਮਾਨੋ । 29
ਭਗਤੀ ਮੁਕਤੀ ਸਭ ਹੈ ਇਸ ਮੈ, ਸਗਲੀ ਬਿਟਪੰ ਫਲ ਦਾਇਕ ਜਾਨੋ ।
ਇਸਕੀ ਮਨ ਲਾਇ ਜੁ ਸੇਵ ਕਰੈ ਭੁਗਤੰ ਮੁਕਤੰ ਫਲੁ ਪਾਇ ਮਹਾਨੋ ।
ਮਿਸਰੀ ਬਿਟਪੰ ਸਮ ਏ ਸਭਹੈ, ਪਰਣੰ ਪੁਸ਼ਪੰ ਸਭ ਗੌੜ ਪਛਾਨੋ ।
ਭਗਤੀ ਬਿਟਪੰ ਬਰਨਯੋ ਹਮਜੋ, ਇਸਕੇ ਅਬ ਸੇਵਨਿਹਾਲ ਬਖਾਨੋ । 30
ਨਰ ਜੋ ਬੁਧਿਵਾਨ ਮਹਾਨ ਜਿਤੇ, ਇਸਕੇ ਸਭ ਸੇਵਨਿਹਾਰ ਸੁਜਾਨੋ ।
ਜਿਮ ਕੋਕਲਿ ਕੀਰਕ ਪੋਤਿ ਸਿਖੀ ਧੁਨਿ ਸੇਵਤ ਹੈ ਬਿਟਪੰ ਉਰਿਆਨੋ ।
ਤਿਮ ਸੋ ਬੁਧਿਵਾਨ ਸੁ ਸੇਵਤਿ ਹੈਂ ਭੁਗਤੀ ਮੁਕਤੀ ਫਲ ਪਾਇ ਮਹਾਨੋ ।
ਜਿਨ ਸਾਧਨਿਤੇ ਉਪਜੈ ਭਗਤੀ, ਅਬ ਸਾਧਨਿ ਸੋ ਸੁਨਿ ਤੋਹਿ ਬਖਾਨੋ । 31
ਪ੍ਰਿਥਮੈ ਸਤਿ ਸੰਗ ਸੁ ਸੰਤਨਿ ਕਾ ਸਭ ਸਾਧਨਿ ਕਾ ਸਤਿਸੰਗੁ ਸੁ ਮੂਲੰ ।
ਹਰਿ ਕੀ ਚਰਚਾ ਨਿਤ ਹੋਇ ਤਹਾਂ ਅਨਿਥਾ ਨ ਕਹੈ ਮੁਖਿ ਵਾਕ ਸੁਭੂਲੰ ।
ਜਿਨ ਵਾਕਨ ਤੇ ਕਲਿਆਣੁ ਹੁਵੈ ਅਸਿ ਵਾਕ ਕਹੈ ਸਭ ਕੋ ਅਨਕੂਲੰ ।
ਭਗਤੀ ਅਰੁ ਗਯਾਨ ਬਿਰਾਗਭਰੇ ਮੁਖਿ ਤੇ ਵਰਖੈ ਜਨੁ ਅੰਮ੍ਰਿਤ ਫੂਲੰ । 32
ਹਰਿ ਸੰਤ ਅਚਾਹਿ ਨ ਚਾਹਿ ਕਛੂ ਉਰ ਸੰਤਨਿ ਸੰਗ ਪਰੇਮ ਲਗਾਵੈ ।
ਵਹਿ ਜੱਦਪਿ ਨਾ ਉਪਦੇਸ਼ ਕਰੈਂ ਪਰ ਤੱਦਪਿ ਆਪ ਤਹਾਂ ਚਲਿ ਜਾਵੈ ।
ਮਿਲ ਆਪਸ ਮੈਂ ਜੁ ਉਚਾਰਕਰੈਂਸੁ ਵਹੀ ਉਪਦੇਸ ਰਿਦੈ ਠਹਿਰਾਵੈ ।
ਜਿਸ ਕਾਰਨ ਤੇ ਨ ਕਰੈਂ ਉਪਦੇਸ਼ ਵਹੀ ਤਿਸ ਕੋ ਗੁਰ ਆਪ ਸੁਣਾਵੈ । 33
ਵਹਿ ਏਕ ਸਮਾਨ ਲਖੈ ਸਭ ਕੋ ਤਿਨ ਕੇ ਮਨ ਮਾਂਹਿ ਦੁਐਤਿ ਨ ਕੋਈ ।
ਸਭ ਮੇ ਇਕ ਆਤਮ ਸੰਤ ਲਖੈਂ ਉਪਦੇਸ਼ ਕਰੈਂ ਜਬ ਦੂਸਰਿ ਹੋਈ ।
ਸਭ ਕੋ ਸੁ ਅਨੰਦ ਸਰੂਪ ਲਖੈਂ ਵਹਿ ਆਪ ਅਨੰਦ ਸਰੂਪ ਸਦੋਈ ।
ਸੁਖ ਸ਼ਾਂਤਿ ਸਰੂਪ ਅਨੰਦ ਜੁ ਹੈ ਤਿਨ ਕੋ ਸੁਖ ਰੂਪ ਸਬੈ ਇਹੁ ਲੋਈ । 34
ਤਿੰਨ ਤਾਪ ਜਰਾਇ ਸਦਾ ਜਿਨਕੋ ਦਿਨੁਰੈਨਿ ਜਰੈ ਜਰਤਾ ਜਗੁ ਜਾਨੈ ।
ਸੁਖ ਸਾਂਤਿ ਸਰੂਪ ਜੁ ਆਪ ਅਹੈਂ ਸਭ ਕੋ ਸੁ ਅਨੰਦ ਸਰੂਪ ਪਛਾਨੇ ।
ਜਿਮ ਸੂਰਯ ਮੇਂ ਦਿਨ ਰੈਨਿ ਨਹੀ ਤਿਮ ਸੰਤਨਿ ਮਾਹਿ ਅਗਯਾਨ ਨ ਗਯਾਨੇ ।
ਇਸ ਤੇ ਉਪਦੇਸ ਕਰੈ ਨ ਕਿਸੀ ਸਭ ਕੋ ਪਰਬ੍ਰਹਮ ਸਰੂਪ ਸੁ ਮਾਨੇ । 35
ਸੁਖ ਸਾਂਤਿ ਸਰੂਪ ਸੁ ਆਪ ਸਭੈ ਤਿਮ ਔਰਨ ਕੋ ਸੁਖ ਰੂਪ ਸੁ ਜਾਨੇ ।
ਪਰਮਾਤਮ ਏਕ ਲਖੇਂ ਸਭ ਮੈਂ ਲਘੁ ਦੀਰਘ ਉਚਿ ਨ ਨੀਚੁ ਸੁ ਮਾਨੇ ।
ਸੁਖ ਤੇ ਦੁਖ ਤੇ ਵਹਿ ਆਹਿ ਪਰੈ ਤਨ ਕਾ ਧਰਮੰ ਸੁਖ ਦੁੱਖ ਪਛਾਨੇ ।
ਇਸਤੇ ਉਪਦੇਸ ਕਰੈ ਨਾ ਕਿਸੀ ਇਮ ਭੂਪਤਿ ਕੋ ਗੁਰ ਆਪ ਬਖਾਨੇ । 36

### ਅੜਿਲ

ਮੂਰਖ ਕੋ ਦੁਖ ਰੂਪ ਸਬੈ ਜਗ ਜਾਨਿਯੇ ।
ਗਯਾਨਵਾਨ ਕੋ ਬ੍ਰਹਮ ਸਰੂਪ ਪਛਾਨਿਯੇ ।
ਇਸ ਤੇ ਸੋ ਉਪਦੇਸ਼ ਨ ਕਾਹੂ ਕਰਤ ਹੈਂ ।
ਹੋ ਸੰਤਨਿ ਕਾ ਕਰਿ ਦਰਸਨਿ ਜੀਵ ਸੁ ਤਰਤ ਹੈਂ । 37

### ਸਵੈਯਾ

ਇਸ ਤੇ ਉਪਦੇਸ ਕਰੈਂ ਨਾ ਕਿਸੀ ਅਥਵਾ ਨਰ ਕੋਇ ਨਹੀ ਅਧਿਕਾਰੀ ।
ਜਗ ਮੇਂ ਸਭ ਜੀਵ ਜੁ ਹੈਂ ਜਿਤਨੇ ਤਿਤਨੇ ਪਰਪੰਚ ਕਿ ਆਹਿ ਬਿਕਾਰੀ ।
ਉਪਦੇਸ ਕਰੈਂ ਸੁ ਨਹੀਂ ਬਿਨੁ ਪਾਤਰਿ ਚਾਤਰਿ ਸੰਤ ਜੁ ਆਪ ਉਦਾਰੀ ।
ਅਪਨੀ ਇਛਿਆ ਜੁ ਉਚਾਰ ਕਹੈ ਸੁ ਵਹੀ ਉਪਦੇਸ ਲਏ ਉਰਿ ਧਾਰੀ । 38

### ਦੋਹਰਾ

ਦੂਜਾ ਸਾਧਨ ਇਹੁ ਕਹਯੋ ਤੋਹਿ ਭਲੀ ਪਰਕਾਰੁ ।
ਅਬ ਤੀਜਾ ਸੁਣਿ ਭੂਪਤੀ, ਕਰੋ ਸੁ ਆਪ ਉਚਾਰੁ । 39

### ਸਵੈਯਾ

ਸੁਨਿ ਸੰਤਨ ਕੇ ਮੁਖਿ ਕੇ ਬਚਨੰ ਪੁਨਿ ਆਪ ਭਲੀ ਪਰਕਾਰ ਬਿਚਾਰੇ ।
ਜੜਿ ਚੇਤਨ ਦ੍ਵੈ ਬਿਧਿ ਕੀ ਸ੍ਰਿਸਟੀ, ਬਿਧਿ ਆਪ ਰਚੀ ਸਗਲੀ ਇਕ ਬਾਰੇ ।
ਜਿਮ ਖ਼ੀਰ ਸੁ ਨੀਰ ਮਿਲੇ ਉਪਜੇ ਜਲ ਤੇ ਪੁਨਿ ਹੰਸ ਕਰੈ ਸੁ ਨਿਆਰੇ ।
ਤਜ ਵਾਰ ਅਸਾਰ ਸੁ ਸਾਰ ਗਹੈ, ਗੁਣਿ ਪੈ ਤਿਮ ਆਪ ਗਹੇ ਸੁ ਉਦਾਰੇ । 40
ਜਿਸ ਮੈ ਕਛੁ ਔਗੁਨਿ ਹ੍ਵੈ ਸੁ ਤਜੈ, ਗੁਨਿ ਆਪ ਗਹੈ ਮਨ ਮਾਹਿ ਬਿਚਾਰੇ ।
ਗੁਨ ਔਗੁਨਿ ਹੈਂ ਸਭ ਮਾਹਿ ਮਿਲੇ, ਗੁਨਿ ਆਪ ਗਹੈ ਤਜਿ ਔਗੁਨਿ ਸਾਰੇ ।
ਅਸਿ ਮਾਨੁਖ ਨਾਹਿਨ ਕੋ ਜਗ ਮੈ ਜਿਸ ਮੇਂ ਸਭ ਹੀ ਗੁਨਿ ਹੋਇ ਉਦਾਰੇ ।
ਪੁਨ ਔਗੁਨਿਵਾਨ ਭਿ ਨਾਹੀ ਸਭੀ, ਇਮ ਭੂਪਤਿ ਕੋ ਗੁਰ ਆਪ ਉਚਾਰੇ । 41
ਤਜਿ ਅੰਗੁਨਿ ਸੋਗੁਨਿ ਆਪ ਗਹੈ ਦ੍ਰਿਸਟਾਤਿ ਕਹੇ ਸੁਨਿ ਆਪ ਉਦਾਰੇ ।
ਗੁਨਿ ਸ਼ੂਦਰਿ ਤੇ ਦੁਧ ਗੂਜਰਿ ਤੇ ਮਣਿ ਭੂ ਧਰਿ ਤੇ ਕੁਸਮੰ ਤਜਿ ਝਾਰੇ ।
ਪਟਿ ਕੀਟਨ ਸੇ ਬਨ ਚੀਟਨ ਤੇ, ਫਲੁ ਬੇਰਨਿ ਤੇ ਸਭ ਕੰਟਕਡਾਰੇ ।
ਫੂਲ ਮਾਲਨ ਤੇ ਜਲ ਤਾਲਨ ਤੇ, ਸੁਤ ਪਾਲਨ ਤੇ ਤੁਲਸੀ ਘੁਮਿਯਾਰੇ । 42
ਸਿਪ ਸਾਗਰ ਖਾਰ ਬਿਕਾਰ ਤਜੈ ਡਬਕੀ ਵਿਚਿ ਦੇਸ ਗਹੈ ਸਸਿ ਗੋਤੀ ।
ਘ੍ਰਿਤ ਕੁੱਪਨਿ ਤੇ, ਦਮ ਜੁੱਪਨਿ ਤੇ, ਤਜਿ ਬਾਰਨ ਕੁੰਭ ਗਹੈ ਤਹਿ ਮੋਤੀ ।
ਦੁਧ ਕੁੱਚਨ ਤੇ ਗੁਨਿ ਲੁੱਚਨ ਤੇ ਕਛੁ ਉੱਚਨ ਤੇ ਪੁਨਿ ਦੀਪਕ ਜੋਤੀ ।
ਅਹਿ ਬਾਇਸ ਬਾਸ ਬਡਾ ਤਜਿ ਧਾਮ ਗਹੈ ਲਖਮੀ ਤਨਿ ਜਾਇਸੁਕੋਤੀ । 43

### ਦੋਹਰਾ

ਗੁਨਿ ਸਾਧਨਿ ਹਮ ਇਹੁ ਕਹਯੋ ਚਉਥਾ ਕਰੋ ਬਖਾਨ ।
ਸ਼ੁੱਧ ਅਸ਼ੁੱਧ ਬਿਚਾਰ ਕਰਿ, ਗਹੈ ਸ਼ੁੱਧ ਬੁਧਿਵਾਨ । 44

### ਅਨੰਗ ਸੇਖਰ ਛੰਦ

ਨ ਸਾਹੁ ਪੰਡਿਤੰ ਗੁਨੀ ਧੁਨੀ ਨ ਸੰਖ ਕੀ ਜਹਾਂ ਜਹਾਂ ਨ ਸਾਧ ਸੰਤ ਕੋ ਤਹਾਂ ਨ ਬਾਸ ਕੀਜਿਯੇ।
ਨ ਬੇਦ ਜੋਤਿਸੀ ਜਹਾਂ ਨਦੀ ਨ ਪਾਸ ਗਾਂਵਕੇ ਸਦੀਵ ਭੇ ਗਨੀਮ ਕੋ ਸੁ ਗਾਂਵ ਛੌਡ ਦੀਜਿਯੇ।
ਕੁਸਾ ਕਦੰਬ ਤੀਰਥੰ ਨਾ ਅੰਨ ਜੌਂ ਗਊ ਜਹਾਂ ਨ ਦੇਵ ਮੰਦਰੰ ਤਹਾਂ ਨ ਨੀਰ ਪੀਜਿਯੇ।
ਸਦੇਸ ਗਾਂਵ ਛੋਡਕੇ ਬਸੈ ਸਮੀਪ ਤੀਰਥੰ ਸੁ ਠੌਰ ਦੇਸ ਪਾਵਨੰ ਗੁਬਿੰਦ ਨਾਮੁ ਲੀਜਿਯੇ। 45

### ਸਵੈਯਾ

ਸਰਿਤਾ ਅਗਨੀ ਅਬਲਾ ਦ੍ਵਿਜ ਗਾਇ ਮਖੀ ਦਧਿ ਘੀਅ ਇਤੇ ਸੁਧ ਜਾਨੋ।
ਸਰਤਾ ਬਹਿਕ੍ਰੈ ਅਬਲਾ ਘਰਿ ਕੀ ਪਿਠਿ ਗਾਇ ਮਖੀ ਉਡਕੈ ਸੁਧ ਮਾਨੋ।
ਦ੍ਵਿਜ ਬੇਦ ਪੜੇ ਤਬ ਹੋਇ ਸੁਧੰ ਅਗਨੀ ਸੁ ਮਸਾਨ ਬਿਨਾ ਪਹਿਚਾਨੋ।
ਦਧਿ ਨੀਰ ਬਿਨਾ ਨਿਜ ਪਾਤ੍ਰ ਮੈ ਸੁਧ ਘੀਅ ਸੁਧੰ ਤੁਮ ਤਾਂਹਿ ਪਛਾਨੋ। 46
ਦ੍ਵਿਜ ਬੇਦ ਬਿਹੀਨ ਮਲੀਨ ਅਹੇ ਮੁਖਿ ਗਾਇ ਅਸੁੱਧ ਨਦੀ ਮਲ ਮਾਹੀ।
ਪਰ ਨਾਰ ਅਸੁੱਧ ਮਖੀ ਸੁ ਮਰੀ ਪੁਨਿ ਘੀਅ ਕੁਪੀ ਚਮਰੇ ਮਹਿ ਪਾਹੀ।
ਪੁਨਿ ਖੀਰ ਅਸੁਧ ਅਹੇਛਿਤ ਪਾਤਰ ਪਾਵਕ ਸੋਇ ਮਸਾਨ ਰਹਾਹੀ।
ਇਕ ਸੁੱਧ ਅਸੁੱਧ ਅਹੇ ਮਨ ਤੇ ਨ੍ਰਿਪ ਯਾਂਹਿ ਵਿਖੇ ਕਛੁ ਸੰਸਹਿ ਨਾਹੀ। 47
ਗੁਰਮੰਤਰਿ ਤੀਰਥ ਬਿੱਪ੍ਰ ਮਹੂਰਤਿ, ਦੇਵ ਪਖਾਨ ਸੁਜਾਨਕ ਏਤੇ।
ਦ੍ਵਿਜ ਵਾਕ ਸੁਭਾਸੁਭਿ ਸੌਨ ਘਰੀ ਪੁਨਿ ਭੂਤਿ ਪਰੇਤਿ ਸੁ ਛਾਇ ਪਏਤੇ।
ਬਿਵਧੰਤਰ ਧੇਨੁ ਮਣੀ ਕਲਪੇ ਉਠ ਭਾਵ ਸੁਭਾਸੁਭਿ ਜਾਨ ਅਏਤੇ।
ਨ੍ਰਿਪ ਕੋ ਗੁਰ ਨਾਨਕ ਆਪ ਕਹਯੋ ਬਿਸਵਾਸ ਬਿਨਾ ਫਲੁ ਦੇਇ ਨ ਏਤੇ। 48
ਨੀਰ ਕਲੀ ਸਸਿ ਤਾਂਬਟ ਕਾਲਿਖ ਕੋਕਲਿ ਔਰ ਪਯੋਧਰਿ ਜਾਨੋ।
ਨਾਰ ਸਰੂਪ ਗੁਨੀ ਅਭਿਮਾਨ ਮਹੀ ਕਲਰੀ ਜਲੁ ਬੂਰ ਮਹਾਨੋ।
ਪੈ ਖਲ ਸ੍ਵਾਨ ਕਲੰਕ ਸਹੀ ਬਦਰੀ ਫਲੁ ਲਾਖ ਕਲੰਕ ਸੁ ਮਾਨੋ।
ਇਮ ਭੂਪਤਿ ਕੋ ਗੁਰ ਆਪ ਕਹਯੋ, ਨ੍ਰਿਪ ਮਾਨੁਖ ਲੋਭ ਕਲੰਕ ਪਛਾਨੋ। 49
ਗਜ ਬਾਜ ਰਥਾਦਿਕ ਆਪ ਤਜੈ ਪਰ ਜਾ ਘਰਿ ਨਾਰਿ ਸੁ ਮਾਨ ਮਹਾਨੋ।
ਪ੍ਰਿਥਮੈ ਤਜਿ ਮਾਨ ਜੁ ਮਾਨ ਚਹੈ ਨਰ ਸ੍ਵਾਨ ਸਮਾਨ ਸੁ ਭੂਪਤਿ ਜਾਨੋ।
ਉਗਲਾ ਜਿਮ ਭੋਜਨ ਸ੍ਵਾਨ ਭਖੈ ਪੁਨਿ ਨਾਹਿ ਗਿਲਾਨ ਸੁਤਾਂ ਉਰ ਆਨੋ।
ਨਰਸ੍ਵਾਨ ਸਮਾਨ ਸੁ ਜਾਨ ਸਹੀ ਨ੍ਰਿਪ ਯਾਹਿ ਵਿਖੇ ਕਛੁ ਭੇਦ ਨ ਮਾਨੋ। 50
ਸੁਖ ਪਾਲ ਛੁਟੈ ਰਥ ਲਾਲ ਛੁਟੈ ਧਨ ਮਾਲ ਛੁਟੈ ਪੁਨਿ ਲਾਲ ਕਵਾਈ।
ਗਜਰਾਜ ਛੁਟੈ ਸਭ ਰਾਜ ਛੁਟੈ ਗੜਿ ਦੇਸ ਬਿਦੇਸ ਸਬੈ ਛੁਟਿਜਾਈ।
ਜਨਨੀ ਜਨਕੰ ਕਨਿਕੰ ਸੁ ਛੁਟੈ ਸੁਤ ਭ੍ਰਾਤਿ ਸਬੈ ਬਨਿਤਾ ਸੁਖਦਾਈ।
ਤਨ ਲੋਇ ਤਿਨੇ ਸਭ ਛੂਟਤਿ ਹੈ ਪਰ ਨਾਹਿ ਸ ਮਾਨ ਛੁਟੈ ਦੁਖਦਾਈ। 51
ਮਾਨ ਖਰਾਬ ਕਰੇ ਸਭ ਕੋ ਸਭ ਕੇ ਸਿਰ ਊਪਰਿ ਪਾਖਰ ਡਾਰੇ।
ਮਾਨ ਗੁਮਾਨ ਕਮਾਨ ਚੜਾਇ ਗੁਨੀ ਨਰਿ ਊਪਰਿ ਸੋ ਲਲਕਾਰੇ।
ਮਾਨ ਪਰੇਤਿ ਅਚੇਤਿ ਕਰੇ ਸਭ ਪੰਡਿਤ ਮੁੰਡਤ ਕੋ ਸਰ ਮਾਰੇ।
ਦੀਨ ਦਿਆਲ ਕ੍ਰਿਪਾਲ ਹਰੀ ਕਬਿ ਕੋ ਅਬ ਤੋ ਬਿਨ ਕੌਨ ਉਬਾਰੇ। 52
ਮਾਨ ਮੁਨੀ ਵਰਿ ਜਾਨ ਗੁਨੀ ਵਰਿ, ਆਨ ਮਨੀ ਵਰਿ ਏਕ ਸੁ ਸਾਖੀ।

ਸੁਤ ਕਸੂਤ ਸਪੂਤ ਕਰਯੋ ਬਲਿਰਾਮ ਕਟਯੋ ਸਿਰ ਮਾਨ ਭਿਲਾਖੀ।
ਮਾਨ ਭ੍ਰਿਗੁ ਪਰਕੋਪ ਕਰਯੋ ਸਿਵ ਕੌਲ ਸੁਭੰ ਭ੍ਰਿਗ ਊਪਰਿ ਆਖੀ।
ਮਾਨ ਖਰਾਬ ਕਰੇ ਸਭਕੋ ਇਕ ਸੰਤਨਿਕੀ ਗਤਿ ਜਾਇ ਨ ਭਾਖੀ। 53
ਨਿਰਭੈ ਨਿਰਮਾਨ ਰਹੈ ਮਨ ਤੇ ਤਨ ਤੇ ਮਨ ਤੇ ਨਿਵਕੈ ਪੁਨਿ ਚਾਲੇ।
ਤਨ ਤੇ ਮਨ ਤੇ ਉਪਕਾਰ ਕਰੈ ਕਮ ਸੂਾਲਨ ਕੀ ਸੁ ਕਰੈ ਪ੍ਰਤਿਪਾਲੇ।
ਇਨਿ ਸਾਧਨਿ ਤੇ ਉਪਜੈ ਭਗਤੀ ਜਗ ਮਾਹਿ ਰਹੈ ਜਿਮ ਕੌਲ ਨਿਰਾਲੇ।
ਹਰਿ ਕੀ ਭਗਤੀ ਬਿਨੁ ਮਾਨੁਖ ਜੇ ਤਿਨ ਸੰਗ ਤਜੈ ਅਭਿਮਾਨ ਸੁ ਗਾਲੇ। 54

ਅਮਲਾ ਸੁੰਦਰ ਛੰਦ

ਨਰ ਬਾਤਿ ਕਰੈਂ ਇਸਕੀ ਉਸਕੀ ਹਰਿ ਨਾਮ ਬਿਨਾ ਨ ਭਜੈ ਹਰਿ ਕੋ।
ਇਤਿ ਤੇ ਉਤਿ ਤੇ ਜਿਤ ਤੇ ਤਿਤ ਤੇ ਨਰ ਜੋਇ ਕਰੈ ਇਕਠਾ ਜਰਿ ਕੋ।
ਹਰਿ ਹੇਤਿ ਨਹੀ ਖਰਚੈ ਦਮਰੀ ਇਕਠਾ ਕਰਿਕੈ ਸੁ ਭਰੈ ਸਰਿ ਕੋ।
ਤਿਨ ਕੀ ਮਤਿ ਭੂਪਤਿ ਗੈਸ ਕਰੈ, ਭਜ ਲੈ ਹਰਿ ਕੋ ਹਰਿ ਕੋ ਹਰਿ ਕੋ। 55

ਕਬਿਤੁ

ਬਿਰਹੀ ਖਵਾਇ ਮਾਰੈ ਪੰਡਿਤ ਪੜਾਇ ਮਾਰੈ ਤੀਰਥ ਭ੍ਰਮਾਇ ਮਾਰੈ ਭੇਖ ਧਾਰੀ ਜਾਨੀਐ।
ਭੂਪਤਿ ਲੜਾਇ ਮਾਰੈ ਹਠੀ ਤੀ ਜਰਾਇ ਮਾਰੈ ਕੌਨ ਕੀ ਸਰਨ ਜਾਇ ਚਿੰਤਾ ਏ ਮਹਾਨੀਐ।
ਏਕ ਗੁਰਦੇਵ ਬਿਨਾ ਕੋਊ ਨ ਬਚਾਇ ਸਕੈ ਗੁਰੂ ਕੀ ਸਰਨ ਜਾਇ ਹੋਇ ਕਲਿਆਨੀਐ।
ਕਹੈ ਇਮ ਸੰਤਰੇਣ ਦੇਖੀਐ ਬਿਚਾਰ ਕਰਿ ਏਹੁ ਬਾਤਿ ਝੂਠੀ ਹੈ ਕਿ ਸਾਚੀ ਪਹਿਚਾਨੀਐ। 56

ਇਤ ਸ੍ਰੀ ਮਤਿ ਨਾਨਕ ਬਿਜੈ ਗ੍ਰੰਥ ਸੰਗਲਾਦੀਪਖੰਡੇ
ਅੰਗਦ ਵਾਮਦੇਵ ਸੰਬਾਂਦੇ। ਨਾਮ ਖਸਟਮੋਧਿਆਇ। 6।

ਗੁਰਨਾਨਕੋ ਵਾਚ। ਸਵੈਯਾ।

ਨ੍ਰਿਪ ਸਾਧਨਿ ਚਾਰ ਕਹੇ ਤੁਮ ਕੋ ਅਬ ਪੰਚਮ ਸਾਧਨਿ ਔਰ ਬਖਾਨੋ।
ਜਲ ਮੈਂ ਥਲ ਮੈਂ ਅਲ ਮੈਂ ਬਲ ਮੈਂ ਗਲੁ ਮੈ ਪਲੁ ਮੈਂ ਭਗਵਾਨ ਪਛਾਨੋ।
ਧਨ ਮੈਂ ਅਨ ਮੈਂ ਬਨ ਮੈਂ ਘਨ ਮੈਂ ਤਨ ਮੈਂ ਮਨ ਮੈਂ ਹੰਰਿ ਮੈਂ ਹਰਿ ਜਾਨੋ।
ਅਸੁਰੰ ਸੁਰ ਮੈਂ ਪਸੂ ਪੰਛਿਨ ਮੈਂ ਸਭ ਜੀਵਨ ਮੈਂ ਪਰਮੇਸਰ ਮਾਨੋ। 1
ਸਭ ਮੈਂ ਇਕ ਆਤਮ ਜਾਨ ਭਲੇ ਤਨ ਤੇ ਮਨ ਤੇ ਕਿਸਹੂੰ ਨ ਦੁਖਾਵੇ।
ਸਭ ਕਾ ਸਨਮਾਨ ਕਰੈ ਮਨ ਤੇ ਸ਼ਕਤੀ ਅਨੁਸਾਰ ਕਛੂ ਮੁਖਿ ਪਾਵੈ।
ਸਭ ਮੈਂ ਹਰਿ ਜਾਨ ਨਿਵੈਂ ਸਭ ਕੋ ਮ੍ਰਿਦ ਬੋਲ ਗਿਰਾ ਹਰਿ ਭਾਵ ਬਢਾਵੈ।
ਸਭ ਸੌਂ ਨਿਰਬੈਰ ਰਹੈ ਮਨ ਤੇ ਗੁਰ ਪੰਚਮ ਸਾਧਨਿ ਇਹੁ ਬਤਾਵੈ। 2
ਗੁਰ ਪੰਚਮ ਸਾਧਨਿ ਏਕੁ ਕਹਯੋ ਖਟਮੋ ਅਬ ਸਾਧਨਿ ਔਰ ਉਚਾਰੇ।
ਸ਼ਬਦਾਦਿਕ ਰੂਪ ਵਿਖੇ ਜਿਤਨੇ, ਤਿਤਨੇ ਦੁਖ ਦਾਇਕ ਆਹਿ ਸੁ ਸਾਰੇ।
ਮ੍ਰਿਗ ਕੁੰਜਰ ਮੀਨ ਪਤੰਗ ਤੁਰੀ ਪੁਨਿ ਭੌਰ ਸੁ ਪੰਚਮ ਜਾਨ ਉਦਾਰੇ।
ਇਤਿਨੇ ਇਕ ਦੋਖ ਵਿਖੇ ਸੁ ਮਰੈਂ ਇਕ ਪੰਚਨ ਕੇ ਬਸਿ ਕੌਨ ਉਬਾਰੇ। 3

ਤੋਟਕ ਛੰਦ

ਸੁ ਵਿਖੈ ਬਿਖ ਰੂਪ ਅਹੈਂ ਸਗਲੇ। ਇਮ ਸੰਤ ਸੁ ਗ੍ਰੰਥ ਕਹੈਂ ਅਗਲੇ।

ਬਿਖੈ ਨਾਗ ਮਸਾਨ ਸਮਾਨ ਤਜੇ। ਤਜਿ ਕੈ ਸੁ ਵਿਖੇ ਹਰਿ ਕੋ ਸੁ ਭਜੇ। 4
ਜਿਮ ਕੁੰਜ ਤਿਆਗ ਕਰੈ ਉਰਗੰ। ਪੁਨਿ ਸੰਤ ਤਿਆਗ ਕਰੈ ਸੁਰਗੰ।
ਮਨ ਤੇ ਤਿਮ ਤਯਾਗ ਦਏ ਸਵਿਖੇ। ਬਿਖਿਆ ਸੁਖ ਜਾਣ ਸੁ ਬਾਣ ਤਿਖੇ। 5
ਤਿਨਿ ਮੈ ਸੁਪਨੇ ਸੁਖ ਨਾਹਿ ਅਹੇ। ਇਮ ਭੂਪਤਿ ਕੋ ਗੁਰ ਆਪ ਕਹੇ।
ਸੁਖ ਸੰਪਤਿ ਭੋਗ ਬਿਲਾਸ ਜਿਤੇ। ਬਿਜਲੀ ਘਨ ਛਾਇ ਸਮਾਨ ਤਿਤੇ। 6

ਸੰਤਰੇਣੋ ਵਾਚ। ਚੌਪਈ

ਖਸਟਿਮ ਸਾਧਨਿ ਏਹੁ ਬਖਾਨਿਉ। ਭੂਪਤਿ ਕਾ ਗੁਰ ਸੰਸਾ ਭਾਨਿਉ।
ਸਪਤਿਮ ਸਾਧਨਿਅਉਰ ਬਖਾਨੇ। ਜਾਹਿ ਸੁਨੇ ਭ੍ਰਮ ਹੋਇ ਸੁ ਹਾਨੇ। 7

ਗੁਰ ਨਾਨਕੋ ਵਾਚ।

ਮਾਤ ਪਿਤਾ ਸੁਤ ਬਨਿਤਾ ਜੇਤੇ। ਸਭ ਸੁਖ ਕੇ ਸਨਿਬੰਧੀ ਤੇਤੇ।
ਦੁਖ ਮੇਂ ਕਾਮ ਨ ਆਵੈ ਕੋਊ। ਦਘਧਿ ਰਜੂ ਸਮ ਜਾਨੋ ਸੋਊ। 8
ਪੁਨਿ ਪਟ ਦਘਧਿ ਸਮਾਨ ਸੁ ਜਾਨੋ। ਇਸਿ ਮੇਂ ਭੇਦ ਨ ਰੰਚਕ ਮਾਨੋ।
ਜਿਮ ਪਟ ਦਘਧਿ ਕਾਮ ਨਹਿ ਆਵੈ। ਛਿਨ ਪਲੁ ਪਵਨਿ ਸੁਤਾਂਹਿ ਉਡਾਵੈ। 9
ਤਿਮ ਜਮ ਕਾਲ ਸਭਨਿ ਕੋ ਗ੍ਰਾਸੈ। ਮਨਤੇ ਛੋਡੈ ਤਿਨਕੀ ਆਸੈ।
ਤਿਨਕੋ ਅਪਨੇ ਕਦੀ ਨ ਕਹੈ। ਪਾਹੁਨਿ ਸਮ ਘਰਿ ਮਾਹਿ ਸੁ ਰਹੈ। 10
ਅਪ ਤੇਜ ਬਾਇ ਮਹੀ ਅਕਾਸੰ। ਐਸੀ ਰਹਿਤ ਰਹੈ ਹਰਿ ਪਾਸੰ।
ਅਸਟਮਿ ਸਾਧਨ ਅਉਰ ਬਖਾਨੋ। ਸਾਧਿਕ ਕੇ ਸੰਸੇ ਸਭ ਭਾਨੋ। 11
ਪੂਜਾ ਅਰਚਾ ਬੰਦਨ ਭਾਵ। ਸੁਕ੍ਰਿਤਿ ਬਨੇ ਸੁ ਸਹਜਿ ਸੁਭਾਵ।
ਸੋ ਸਭ ਹਰਿ ਕੋ ਅਰਪਨਿ ਕਰੇ। ਅਸਟਮਿ ਸਾਧਨਿ ਏਹੁ ਉਚਰੈ। 12
ਨਾਨਕ ਭਜਨ ਜੁ ਰਾਮ ਕੋ ਸਭ ਸਾਧਨਿ ਸਿਰਮਉਰ।
ਰਾਮ ਭਜਨ ਤੇ ਭੂਪਤੀ ਸਾਧਨਿ ਅਧਿਕ ਨ ਅਉਰ। 13

ਇੰਦਵ ਛੰਦਾ

ਭੂਪ ਲਯੋ ਜੁ ਦਯੋ ਜੁ ਚਹੈਂ ਕਛੁ ਅੰਨ ਦਯੋ ਹਰਨਾਮ ਲਓਰੇ।
ਮਾਗਿਉ ਚਾਹਿ ਜੁ ਭੂਪ ਕਛੂ ਤਬ ਮਾਂਗਹੁ ਸੰਤਨਿ ਸੰਗ ਲਯੋ ਰੇ।
ਰਾਜਨਿ ਜੋ ਤਜਿਯੋ ਜੁ ਚਹੈਂ ਕਛੁ ਤੋਂ ਮਨ ਤੇ ਤੁਮ ਲੋਭ ਤਜੋ ਹੇ।
ਧਯਾਨ ਧਰਯੋ ਜੁ ਚਹੈਂ ਸੁਨਿ ਭੂਪਤਿ ਤੋਂ ਹਰਿ ਕਾ ਤੁਮ ਧਯਾਨ ਧਰੌਰੇ। 14

ਸੁਨਰ ਛੰਦ।

ਰਾਜਨ ਜੋ ਸੁਨਿਯੋ ਜੁ ਚਹੈਂ ਕਛੂ ਤੋ ਹਰਿ ਕੇ ਗੁਨਿ ਤੂੰ ਸੁਨ ਰੇ।
ਰਾਜਨ ਜੋ ਪਰਿਯੋ ਜੁ ਚਹੈ ਕਵਿ ਤੋਂ ਦ੍ਵਿਜ ਦੀ ਚਰਨੀ ਪਰ ਰੇ।
ਰਾਜਨ ਜੋ ਡਰਿਯੋ ਜੁ ਚਹੈਂ ਕਬਿ ਸਦ ਪਾਪਨਿ ਤੇ ਡਰ ਰੇ।
ਰਾਜਨ ਬਾਰਹਿ ਬਾਰ ਕਹੌਂ ਸੁਨ ਰੇ ਸੁਨ ਰੇ ਸੁਨ ਰੇ ਸੁਨ ਰੇ। 15

ਛਪੈ ਛੰਦ।

ਕਾਮ ਕ੍ਰੋਧ ਅਹੰ: ਲੋਭ ਸਵਾਦ ਸ਼ਿੰਗਾਰ ਤਮਾਸਾ।

ਮਿਥਯਾ ਵਾਕ ਕੁਸੰਗ ਵਾਦ. ਨਿੰਦਾ ਬਹੁ ਹਾਸਾ ।
ਅਉ ਛਬ ਪੰਧ ਅਹਾਰ ਖਾਰਤੀ ਪਟ ਘਟਿ ਆਈ ।
ਪਾਸਾ ਜੂਆ ਜ਼ੁਲਮ: ਭਾਂਗ ਅਫੀਮ ਮਲਰਾਈ ।
ਬਹੁਰਿ ਬਾਰ ਬਹੁ ਭੂਪਤਿ ਭਾਖਿਓ ਤੋਹਿ ਸੁ ਰਾਖ ਉਰ ।
ਇਹੁ ਪਚੀਸ ਅਤਿ ਬਰਜਿਯੇ ਸੰਤਰੇਣ ਇਹ ਕਹਯੋ ਗੁਰ ।15

ਸਵੈਯਾ ।

ਇਨਿ ਸਾਧਨ ਤੇ ਉਪਜੈ ਭਗਤੀ ਭੁਗਤੀ ਮੁਕਤੀ ਸਭ ਹੈ ਜਿਸ ਮਾਹੀ ।
ਹਰਿ ਕੀ ਭਗਤੀ ਨਰ ਜੋਇ ਕਰੈ ਭਵ ਗੋ ਪਗ ਕੇ ਸਮ ਪਾਰ ਪਰਾਹੀ ।
ਭਗਤੀ ਪਿਰਯੇ ਪਰਮਾਤਮਾ ਕੋ ਭਗਤੀ ਭਗਤੀ ਪ੍ਰਭਾਵ ਸਲਾਹੀ ।
ਹਰਿ ਕੀ ਭਗਤੀ ਬਿਨਿ ਜੀਵ ਪਸ਼ੂ ਸਮ ਯਾਂਹਿ ਵਿਖੇ ਕਛੁ ਸੰਸਹਿ ਨਾਹੀ । 16
ਭਗਤੀ ਉਰ ਗਯਾਨ ਬਿਗਯਾਨ ਜਨੇ ਨਿਜ ਗਯਾਨ ਭਏ ਨਿਜ ਰੂਪ ਸਮਾਵੈ ।
ਜਨਮੰ ਮਰਨੰ ਪੁਨਿ ਤਾਂਹਿ ਨਹੀਂ, ਨਿਜ ਗਯਾਨ ਭਏ ਸੁ ਪਰੰਪਦ ਪਾਵੈ ।
ਸਰਿਤਾ ਜਬ ਉਗਮ ਕੋ ਪਲਟੈ ਤਬਿ ਸਿੰਧ ਸਰੂਪ ਸੁ ਆਪ ਹੁਵਾਵੈ ।
ਤਿਮ ਜੀਵ ਸਰੂਪ ਲਖੇ ਆਪਨੋ ਤਬ ਫੇਰਿ ਨਹੀ ਭਵਸਾਗਰ ਆਵੈ । 17

ਦੋਹਰਾ ।

ਗੰਗਾ ਪਲਟੈ ਉਗਮੰ, ਹਰਿ ਪਗ ਮਾਹਿ ਸਮਾਇ ।
ਜੀਵ ਲਖੈ ਜਬ ਬ੍ਰਹਮ ਕੋ, ਬ੍ਰਹਮ ਆਪ ਹ੍ਵੈ ਜਾਇ । 18

(ਸੰਗਲਾਦੀਪ ਖੰਡ, ਅਧਿਆਇ 7 ਪੱਤਰਾ 1375-87)

# ਵਿਵਾਹ ਪ੍ਰਸੰਗ

ਸ਼ਿੰਗਰ ਰਸ ਤੋਂ ਇਲਾਵਾ ਸਮੇਂ ਦੇ ਰੀਤਿ ਰਿਵਾਜ, ਗਹਿਣੇ ਕਪੜੇ
ਤੇ ਖਾਣ ਪੀਣ ਦਾ ਵੇਰਵਾਂ ਇਸਤੋਂ ਮਿਲੇਗਾ।

**ਸ੍ਵੈਯਾ**

ਬਡ ਭਾਗ ਭਰੀ ਅਨੁਰਾਗ ਭਰੀ ਸੁ ਸੁਹਾਗ ਭਰੀ ਬਹੁ ਗਾਵਹਿ ਗਾਰੇ।
ਕਲਿ ਕੰਠ ਮਨੋਹਰਿ ਗਾਨ ਕਰੈ, ਹਰਿ ਕਾ ਗੁਰ ਕਾ ਜਸੁ ਸੋਇ ਉਚਾਰੇ।
ਹਰਿ ਵਾਕ ਬਿਲਾਸ ਉਚਾਰ ਕਰੈਂ, ਵਹਿ ਆਪ ਤਰੈਂ ਅਰ ਔਰਨਿ ਤਾਰੇ।
ਨਿਸ ਗਾਵਤ ਬੀਤ ਗਈ ਸਗਲੀ, ਪਰ ਗਾਵਤ ਗਾਵਤ ਨਾਂਹਿ ਸੁ ਹਾਰੈਂ। 4

**ਬਰਨ ਛੰਦ**

ਪਟ ਭੂਖਨ ਹਾਰ ਸ਼ਿੰਗਾਰ ਸਜੀ, ਨ ਰਜੀ ਅਬਲਾ ਸਭਿ ਗਾਵਤ ਗਾਰੀ।
ਮਨ ਭਾਵਤ ਗਾਵਤ ਸੋ ਸਜਨੀ, ਰਜਨੀ ਤਿਨ ਗਾਵਤਿ ਗਾਵਤਿ ਟਾਰੀ।
ਨਕ ਬੇਸਰਿ ਕੇਸਰਿ ਕੀ ਚੁਨਰੀ, ਚਮਕੈ ਜਿਮ ਦਾਮਨਿ ਭਾਮਨਿ ਸਾਰੀ।
ਗੁਟਕੇ ਗੁਟਕੇ ਇਕ ਹਾਸਤ ਹੈਂ, ਇਕ ਗਾਵਤ ਗੀਤ ਬਜਾਵਤਿ ਤਾਰੀ। 6

**ਕਬਿੱਤ**

ਰੂਪ ਭਰੀ ਰੰਗ ਭਰੀ ਕੰਚਨ ਕੀ ਮਾਨੋ ਸਰੀ, ਠੁਮਕਿ ਠੁਮਕਿ ਆਲੀ ਪਾਂਵ ਸੋ ਧਰਤ ਹੈ।
ਰਾਗ ਭਰੀ ਭਾਗ ਭਰੀ ਸੁੰਦਰ ਸੁਹਾਗ ਭਰੀ, ਕਰੀ ਸਮ ਚਾਲ ਭਾਲ ਸਸਿ ਕੋ ਦਰਤਿ ਹੈ।
ਰੂਪ ਰਾਸ ਗੁਨ ਭਰੀ ਜਪੈਂ ਮੁਖਿ ਹਰੀ ਹਰੀ, ਭਰੀ ਅਨੁਰਾਗ ਭਾਗ ਕਹੇ ਨ ਪਰਤਿ ਹੈ।
ਰੂਪ ਭਾਗ ਔਰ ਜਸੁ ਅਪਨੈ ਸੋ ਨਾਹੀ ਬਸੁ, ਰਾਮ ਕੇ ਅਧੀਨ ਆਪ ਹਾਥ ਨ ਚਰਤਿ ਹੈ। 7
ਬਹੁਰੋ ਪਲਘ ਮਨਸਨ ਕੀ ਤਿਆਰੀ ਕਰੀ, ਸਗਲ ਸਮੱਗਰੀਂ ਸੁ ਰਾਖੀ ਤਹਾਂ ਲਿਆਇ ਕੈ।
ਚਾਂਦੀ ਕਾ ਪਲੰਘ ਹੇਮ ਕਲਾਵਤੂ ਕੀ ਨਵਾਰ, ਜਗਮਗ ਜੋਤਿ ਤਾਂ ਕੀ ਰਹੀ ਛਬਿ ਛਾਇ ਕੈ।
ਤਕੀਯੇ ਤੋਸਕ ਸਭ ਮਖਮਲ ਹੂੰ ਕੇ ਸਾਰੇ, ਰੂਈ ਪਸ਼ਮੀਨਾ ਤਾਂਹਿ ਬੀਚ ਭਰਵਾਇਕੈ।
ਸੁੰਦਰ ਰਜਾਈ ਅਤਿ ਕੋਮਲ ਸੁਭਾਇਮਾਨ, ਪਲੰਘ ਕੇ ਊਪਰਿ ਸੁ ਰਾਖੀ ਹੈ ਬਨਾਇਕੈ। 8
ਬਰਤਨ ਚਾਂਦੀ ਕੇ ਹਜ਼ਾਰ ਸੰਬਰ ਸੁ ਦੀਏ ਪਿਤਲ ਕੇ ਬਾਜਨ ਕੀ ਗਨਤੀ ਨ ਕਾਈ ਹੈ।
ਹੇਮ ਕੇ ਕਟੋਰੇ ਗੰਗਾ ਸਾਗਰ ਅਨੇਕ ਕੌਲ, ਭਾਂਤਿ ਭਾਂਤਿ ਹੂੰ ਕੀ ਔਰ ਗਾਗਰਾਂ ਬੁਲਾਈ ਹੈ।
ਧਰਮ ਕੀ ਬੇਟੀ ਜਾਨ ਮੂਲ ਚੰਦ ਜੀ ਸੈਂ ਕਹਿ, ਮਹਤੇ ਰੰਧਾਵੇ ਸੁ ਸਗਾਈ ਕਰਵਾਈ ਹੈ।
ਪਲੰਘ ਤੇ ਆਦਿ ਸਭ ਸਗਲ ਸਮਗਰੀ ਜੋ, ਮਹਤੇ ਰੰਧਾਵੇ ਸਭ ਘਰਿ ਤੇ ਮੰਗਾਈ ਹੈ। 10
ਤੇਵਰ ਪਟੰਬਰ ਸੋ ਦਏ ਹੈਂ ਪੱਚੀ ਹਜ਼ਾਰ, ਬੇਵਰ ਕੀ ਗਨਤੀ ਸੁ ਕਹਾਂ ਲੌ ਬਤਾਈਐ।
ਚਾਰ ਲਖ ਮੋਹਰ ਰੁਪਯੇ ਦੀਏ ਪਾਂਚ ਲਾਖ, ਸੰਬਰ ਗਿਆਰਾਂ ਗਊ ਦਈ ਸੋ ਮੰਗਾਈਐ।
ਅਸ੍ਵ ਗਜ ਰਥ ਏਕ ਏਕ ਲੌ ਕਹਾਂ ਬਤਾਵੌਂ, ਦੀਨੇ ਹੈਂ ਅਨੇਕ ਤਾਂਹਿ ਕਹਾਂ ਲੌ ਗਨਾਈਐ।
ਗਊਅਨ ਤੇ ਆਦਿ ਸਭ ਦਾਜ ਤਿਨ ਦਯੋ ਜੋਊ, ਗਨਤਿ ਗਨਤਿ ਤਾਂਹਿ ਅੰਤ ਹੂੰ ਨ ਪਾਈਐ। 11

ਜੈਸਾ ਘਰ ਮਾਹਿ ਧਨ ਤੈਸਾ ਦਾਜ ਦਯੋ ਤਿਨ, ਦੋਊ ਹਾਥ ਜੋਰ ਕਰ ਬਹੁ ਹਰਖਾਇਕੈ।
ਮੂਲੇ ਕੇ ਪਰੋਹਤ ਨੈ ਕਹਯੋ ਸਭ ਕੋ ਸੁਨਾਇ, ਕਾਲੂ ਆਦਿ ਬੇਦੀ ਸਭ ਸੁਨੋ ਮਨ ਲਾਇਕੈ।
'ਸੁਨੋ ਜਜਮਾਨ ਹਮ ਤੇ ਕਛੂ ਨ ਬਨ ਆਯੋ, ਦਯਾ ਤੁਮ ਕਰੀ, ਦਯੋ ਮਾਨ ਹਮੈ ਆਇਕੈ।'
ਸੁਨ ਕਰਿ ਕਾਲੂ ਕਹਯੋ ਸਭ ਕਛੂ ਦੀਯੋ ਤੁਮ, ਕੰਨਿਯਾ ਦੇ ਕੁਲ ਦਯੋ ਹਮਰੋ ਬਧਾਇਕੈ। 11

ਚੌਪਈ

ਦਾਜ ਸਮਗਰੀ ਅਹੇ ਸੁ ਜੇਤੀ। ਕੁਛ ਰਾਖੀ ਕੁਛ ਬਾਂਟੀ ਤੇਤੀ।
ਜਾਚਕ ਖੁਸ਼ੀ ਭਏ ਮਨ ਮਾਹਿ। ਦੇਤਿ ਅਸੀਸਾਂ ਚਲੇ ਸੁ ਤਾਂਹਿ। 12

ਸੋਰਠਾ

ਕਾਲੂ ਪਰਮ ਉਦਾਰ, ਤਹ ਸਮਾਨ ਦੂਸਰ ਨਹੀਂ
ਤਾਂ ਗ੍ਰਿਹ ਲਯੋ ਉਤਾਰ, ਆਪ ਬਿਸਨੁ ਨੈ ਆਇਕੈ। 13

ਚੌਪਈ

ਬਹੁਰ ਬਰਾਤੀ ਆਹਿ ਸੁ ਜੇਤੇ। ਜਹ ਉਤਰੇ ਤਹ ਚਲੇ ਸੁ ਤੇਤੇ।
ਹਰਖਤਿ ਚਲੇ ਸੁ ਤਾਂਹਿ ਮਹਾਨਾ। ਸਭਹਨ ਜਾਇ ਕਰਿਅਉ ਅਸਨਾਨਾ। 14
ਮੱਜਨ ਕਰਿ ਨਿਤਨੇਮ ਸੁ ਕੀਨਾ। ਰਵਿ ਕੋ ਅਰਘਾਦਿਕ ਤਿਨ ਦੀਨਾ।
ਨਿਤਨੇਮ ਸਭ ਤਾਂਹਿ ਸੁਧਾਰੇ। ਬੈਠੇ ਆਇ ਸੁ ਸਭਾ ਮਝਾਰੇ। 15
ਇਤਨੇ ਮਾਹਿ ਪਰੋਹਤ ਆਯੋ। 'ਜੈਤ' ਸ਼ਬਦ ਤਿਨ ਆਇ ਸੁਨਾਯੋ।
ਸਾਦਰ ਤਾਂਹਿ ਸੁ ਕਹਯੋ ਮਹਾਨਾ। ਭੋਜਨ ਕਰਨ ਚਲੋ ਜਜਮਾਨਾ। 16
ਭਏ ਤਿਆਰ ਸੁ ਸਰਬ ਬਰਾਤੀ। ਦੁੰਦਭਿ ਬਜੇ ਤਾਂਹਿ ਬਹੁ ਭਾਂਤੀ।
ਇਤਨੇ ਮੈ ਸਭ ਪਹੁਚੇ ਆਈ। ਸਾਦਰ ਤਾਂਹਿ ਸ ਚਲੇ ਲਵਾਈ। 17

ਕਬਿਤ

ਆਗੇ ਪਟ ਨਰਮ ਕੇ ਪਾਂਵਟੇ ਧਰਤ ਜਾਹਿੰ, ਊਪਰ ਬਰਾਤੀ ਸਭ ਚਲੇ ਤਹਿ ਜਾਤ ਹੈਂ।
ਚਾਰਨ ਕਬਿੱਤ ਛੰਦ ਪੜ੍ਹਤੇ ਅਗਾਰੀ ਜਾਂਹਿ, ਔਰ ਜਗ ਬੰਧ ਤਾਂ ਸੋ ਨਿਰਤ ਕਰਾਤ ਹੈਂ।
ਬੈਠ ਕੈ ਗਵਾਖਨ ਮੈਂ ਗਾਉਂ ਕੀ ਲੁਗਾਈ ਸਭ, ਨਿਜ ਨਿਜ ਮੰਦਰ ਮੈਂ ਦਰਸ਼ਨ ਪਾਤ ਹੈਂ।
ਅਬਰ ਅੰਬੀਰ ਫੂਲ ਡਾਰਤ ਹੈਂ ਪ੍ਰੇਮ ਕਰਿ, ਦਰਸਨ ਕਰਤੇ ਸੋ ਨਾਹਿਨ ਅਘਾਤ ਹੈਂ। 18
ਏਕ ਵਾਰੈਂ ਆਰਤੀ ਰੁਪਯੇ ਏਕ ਵਾਰਤ ਹੈਂ, ਪਰਮ ਉਦਾਰ ਬਾਰ ਬਾਰ ਹਰਖਾਇ ਕੈ।
ਏਕ ਡਾਰੈਂ ਫੂਲ ਏਕ ਚੰਦਨ ਅਛਤ ਡਾਰੈਂ, ਬਾਰ ਬਾਰ ਪ੍ਰੇਮ ਕਰਿ ਘਰ ਤੇ ਲਿਆਇ ਕੈ।
ਏਕ ਡਾਰੈਂ ਬਸਨ ਗੁਲਾਲ ਏਕ ਡਾਰਤ ਹੈਂ, ਏਕ ਡਾਰੈਂ ਬੁਕਾਂ ਕਰਿ ਪ੍ਰੇਮ ਆਗੇ ਧਾਇ ਕੈ।
ਨਰ ਅਰੁ ਨਾਰੀ ਸਭ ਪ੍ਰੇਮ ਮੈਂ ਮਗਨ ਭਏ, ਬਾਰ ਬਾਰ ਦਰਸ਼ਨ ਕਰੈਂ ਆਇ ਆਇ ਕੈ। 19
ਅਤਰ ਅੰਬੀਰ ਕੀ ਸੁ ਰਸਤੇ ਮੈਂ ਕੀਚ ਮਚੀ, ਫੂਲ ਪਰੈ ਦਿਸਟਿ ਨ ਮਹੀਂ ਅਸਿ ਜਾਨੀਐ।
ਰਸਤੇ ਕੇ ਮਾਹਿ ਬਹੁ ਭੀਰ ਭਈ ਲੋਕਨ ਕੀ, ਪ੍ਰੇਮ ਸੋ ਬੋਲਤ ਸਭ ਬਾਤਨ ਪਛਾਨੀਐ।
ਜਾਚਕ ਭਿਛਕ ਸਭੁ ਮਾਂਗੇ ਤੇ ਸੋ ਆਗੇ ਭਏ, ਕਾਲੂ ਰਾਮੂ ਕਿਸ਼ਨਾ ਸੁ ਭਏ ਅਗਵਾਨੀਐ।
ਖੁਰਜਾ ਰੁਪਯੇ ਤੋੜੇ ਅਪਨੇ ਹੀ ਹਾਥ ਮਹਿ, ਜਾਚਕ ਭਿਛਕ ਪਰ ਬਰਖਾ ਬਸਾਨੀਐ। 20
ਨਾਨਕ ਸਰੂਪ ਦੇਖਿ ਮਨ ਮੈਂ ਮੁਦਤ ਭਏ, ਏਕ ਕਹੈਂ ਪੂਰਨ ਇਹ ਬ੍ਰਹਮ ਅਵਤਾਰ ਹੈ।
ਪੂਰਬਜਨਮ ਕਾਲੂ ਅਤਿ ਹੀ ਉਗਰ ਤਪ ਪੁਤ ਕੇ ਨਿਮਿਤ ਤਾਂਹਿ ਕੀਨੋ ਨਿਰਾਹਾਰ ਹੈ।
ਤਾਂ ਕੋ ਫਲ ਦੇਨ ਹਿਤ ਲੀਨੋ ਅਵਤਾਰ ਆਇ, ਬੁਧਿਵਾਨ ਲੋਕ ਐਸੇ ਮਨ ਮੈਂ ਬਿਚਾਰ ਹੈ।
ਏਕ ਕਹੈਂ ਸਿਵ ਆਹਿ ਏਕ ਕਹੈਂ ਹਰਿ ਆਹਿ, ਏਕ ਕਹੈਂ ਯਾਂ ਕੇ ਗੁਣਿ ਕੌਨ ਕਛੂ ਪਾਰ ਹੈ। 21

ਇਕ ਕਹੈਂ ਕਾਮਰੂਪ ਏਕ ਕਹੈਂ ਜੋਗ ਰੂਪ ਏਕ ਕਹੈਂ ਸੰਤ ਰੂਪ ਧਯਾਨ ਪਗ ਪਾਗਯੋ ।
ਏਕ ਕਹੈਂ ਯਾਂ ਕੋ ਦਰਸ਼ਨ ਦੁਰਲਭ ਆਹਿ, ਦਰਸ਼ਨ ਕਰਤ ਹਮਾਰਾ ਦੁਖ ਭਾਗਯੋ ।
ਪੂਰਬ ਜਨਮ ਕਛੁ ਸੁਕ੍ਰਿਤ ਸੁ ਕੀਨੋ ਹਮ, ਤਾਂ ਕੋ ਫਲ ਭਾਗ ਕੋਊ ਹਮਰਾ ਸੁ ਜਾਗਯੋ ।
ਜੈਸੀ ਜਾਂਕੀ ਬੁਧਿ ਤੈਸੀ ਕਲਪਨਾ ਫੁਰੀ ਤਾਂਹਿ, ਜੈਸੋ ਜਾਂਕੋ ਭਾਵ ਤਾਂ ਕੋ ਤੈਸੋ ਫਲ ਲਾਗਯੋ । 22

ਅੜਿਲ

ਹਰਿ ਗੁਰ ਗੁਣਿ ਬੇਅੰਤ ਅੰਤ ਨਹਿੰ ਆਤ ਹੈ ।
ਨੇਤਿ ਨੇਤਿ ਕਰ ਬੇਦ ਸੁ ਤਾਂਹਿ ਬਿਤਾਤ ਹੈ ।
ਕਹ ਨ ਸਕੈ ਸਭ ਸ਼ੇਸ, ਕੀਟ ਕਵਿ ਕਵਨ ਮੈਂ ।
ਹੋ ਪਹੁੰਚੀ ਆਇ ਬਰਾਤ, ਸੁ ਇਸ ਬਿਧਿ ਭਵਨ ਮੈਂ । 23

ਕਲਸ ਸੰਕਰ ਛੰਦ

ਜਥਾਜੋਗ ਬਿਠਾਇ ਪੀਠ ਸੁ ਧੋਇ ਸਭ ਕੇ ਪਾਇ ।
ਉਚਿਤ ਆਸਨ ਸਰਬ ਕੋ ਦੇ ਜੇਵਨੇ ਬੈਠਾਇ ।
ਕਨਕ ਥਾਲ ਸੁ ਆਨ ਕੈ ਪੁਨਿ ਧਰੇ ਤਾਂਹਿ ਅਗਾਰ ।
ਸਰਬ ਬਿੰਜਨ ਅਨਿਕ ਭਾਂਤਨ, ਲਿਆਇ ਬਿਪ੍ਰ ਉਦਾਰ । 24

ਚੋਪਈ

ਹਾਟਕ ਗਡਵੇ ਬਰ ਪੰਜ ਪਾਤਰ । ਜੀਵਨ ਭਰ ਕਰਿ ਲਯਾਯ ਸੁ ਚਾਤਰ ।
ਦੁਇ ਦੁਇ ਧਰੇ ਸੁ ਸਭ ਕੇ ਆਗੇ । ਪੁਨ ਦ੍ਵਿਜ ਬਿੰਜਨ ਪਰੋਸਨ ਲਾਗੇ । 25

ਮਤਗਯੰਦ ਛੰਦ

ਭਾਂਤ ਅਨੇਕ ਕਰੇ ਪਕਵਾਨ ਅਲੌਕਕ ਤਾਂਹਿ ਸੁਧਾ ਸਮ ਸਾਰੇ ।
ਚਾਰ ਪ੍ਰਕਾਰ ਅਹੇ ਸਭ ਭੋਜਨ, ਤਾਂ ਮਹਿ ਛੇ ਰਸ ਬੇਦ ਉਚਾਰੇ ।
ਅੰਮ੍ਰਿਤ ਕੇ ਸਮ ਤਾਹਿ ਸ੍ਵਾਦ ਪਰੋਸ ਗਏ ਖਿਨ ਮਾਹਿ ਉਦਾਰੇ ।
ਛੇ ਰਸ ਬੇਦ ਬਖਾਨਤ ਹੈ ਰਸ ਏਕਹਿ ਏਕ ਅਨੇਕ ਪ੍ਰਕਾਰੇ । 26

ਮਨਹਰ ਛੰਦ

ਸੁੰਦਰ ਅਨੇਕ ਭਾਂਤ ਗਣਤ ਨ ਆਵੈ ਅੰਤ, ਏਕ ਏਕ ਨਾਮ ਤਾਂਹਿ ਕਹਾਂ ਲੌ ਬਖਾਨੀਐ ।
ਬਰਫੀ ਰੁ ਮਾਲ੍ਹ ਪੂਰੇ ਲੂਚੀਯਾਂ ਕੜਾਹ ਬਹੁ, ਘੇਵਰ ਸੇਵਰ ਬੀਰਬਲੀ ਉਰ ਆਨੀਐ ।
ਸ਼ਕਰ ਕਾਸੀਰਾ ਪਟ ਮੰਡੇ ਮੋਦਕ ਸਵਾਰ, ਪੂਰੀਆਂ ਕਚੌਰੀ ਉਭੈ ਨਾਰ ਸੇ ਪਛਾਨੀਐ ।
ਦਹੀਂ ਬੂੰਦੀ ਦਹੀਂ ਭੱਲੇ ਏਕਸੁ ਕੇ ਏਕ ਰਲੇ, ਅੰਦਰਸੇ ਪਾਪੜ ਅਨੇਕ ਭਾਂਤ ਜਾਨੀਐ । 27
ਦਾਣਾ ਸਸ ਕੁਲੀ ਮੱਠੀ ਖੁਰਮੇ ਸੁਭਾਇਮਾਨ, ਗਰਮ ਗਰਮ ਖੋਵਾ ਲਯਾਵੈਂ ਸੋ ਬਨਾਇਕੈ ।
ਖੀਰ ਖੰਡ ਦੂਧ ਫੈਣੀ ਖਾਜਾ ਅਕਬਰੀ ਬਹੁ ਤੁਰਤ ਤੁਰਤ ਸੋ ਪਰੋਸੈਂ ਲਿਆਇ ਲਿਆਇਕੈ ।
ਰੋਟ ਪੈ ਪੂਰਣ ਪੋਲੀ ਗੁਜੂਏ ਭੁਜੂਏ ਪੁਨ, ਮੂੰਗ ਦਲ ਦਲ ਸੁ ਬਨਾਇ ਬਰੇ ਭਾਇਕੈ ।
ਕਾਂਜੀ ਨਿੰਬੂ ਆਂਵਲੇ ਕੇ ਆਂਬ ਕੇ ਅਚਾਰ ਬਹੁ, ਸਭਨ ਕੇ ਨਾਮ ਕਵਿ ਸਕੇ ਨ ਬਤਾਇਕੈ । 28
ਕਲਿ ਚੋਟੀ ਚੂਰਮੇ ਕੇ ਮੋਦਕ ਬਨਾਇ ਪੁਨ, ਪਾਇਕੈ ਬਦਾਮ ਦੜੇ ਮਿਸਰੀ ਸੁ ਜਾਨੀਐ ।
ਮੀਠ ਮਿਲੇ ਚਣੇ ਬਣੇ ਘਣੇ ਮਨ ਭਾਵਣੇ ਸੋ, ਪਰਮ ਸਵਾਦ ਬਣੇ ਤਾਂਹਿ ਸੁ ਪਛਾਨੀਐ ।
ਏਕਨ ਤੇ ਏਕ ਅਤਿ ਬਿੰਜਨ ਬਨੀ ਅਪਾਰ ਤੀਖਟੀ ਅਨੇਕ ਤਰ੍ਹੈ ਤਰ੍ਹੈ ਕੀ ਸੁ ਮਾਨੀਐ ।
ਕਰਕੈ ਸੁ ਪੰਚ ਕੌਰ ਜੇਵਨ ਲਗੇ ਬਰਾਤੀ, ਬਿੰਜਨ ਅਨੇਕ ਨਾਮ ਕਹਾਂ ਲੌ ਬਖਾਨੀਐ । 29

ਸ੍ਵੈਯਾ

ਬੈਠਿ ਗਵਾਖਨ ਮਾਹਿ ਤਬੈ ਸਮਧੀ ਵਲ ਕੀ ਬਰ ਸੁੰਦਰ ਨਾਰੀ ।
ਲੇ ਤਹਿ ਨਾਮ ਬਰਾਤਿਨ ਕੋ ਮਧੁਰੈ ਸੁਰ ਤਾਂਹਿ ਸੁ ਦੇਵਹਿੰ ਗਾਰੀ ।
ਭਾਵਤ ਗਾਵਤ ਮਾਨ ਵਧਾਵਤ ਜਾਂਹਿ ਸੁਨੇ ਮਨ ਮੋਦ ਅਪਾਰੀ ।
ਸੁੰਦਰ ਕੰਠ ਸੁ ਵਾਕ ਮਨੋਹਰਿ, ਵਾਕ ਅਜੋਗ ਸੁ ਨਾਹਿ ਉਚਾਰੀ । 30

ਮਾਤ੍ਰਿਕ ਝਲਾ ਛੰਦ

**ਕਪੜੇ**

ਜਰੀਦਾਰ ਮੰਦੀਲ ਦੁਕੂਲ ਆਣੇ, ਬਰੀ ਧੋਤੀਆਂ ਰੇਸ਼ਮੀ ਕਾਟ ਕੀ ਜੀ ।
ਸਭੇ ਲਾਇ ਖੁਸ਼ੀ ਸੇ ਤਿਆਰ ਕੀਏ ਬਰੇ ਅੰਗ ਰਖੇ ਨੈਣ ਪਾਟ ਦੇ ਜੀ ।
ਏਕ ਏਕ ਕੋ ਤਾਂਹਿ ਪਹਿਰਾਇ ਸਾਰੇ, ਯਥਾ ਯੋਗ ਬੈਠਾਇਕੈ ਪਾਸ ਲਾਲੂ ।
ਬਡੇ ਪ੍ਰੇਮ ਸੋਂ ਤਾਂਹਿ ਪਹਿਰਾਇਕੇ ਜੀ,ਪੁਨੈ ਪਾਨ ਬੀੜੇ ਦਏ ਆਪ ਕਾਲੂ । 42

ਕਬਿੱਤ

ਸਵਾ ਸ੍ਵਾ ਸੇਰ ਕਾ ਗਦੋਂਰਾ ਕੀਆ ਏਕ ਏਕ, ਖੰਡ ਅਤਿ ਊਜਲ ਸੋ ਲਾਇਚੀ ਮਿਲਾਇਕੈ ।
ਆਧ ਆਧ ਸੇਰ ਕੇ ਬਖੋਰੇ ਪਿਤਲੀ ਸੁ ਕੀਨੀ, ਚਾਂਦੀ ਕੇ ਬਨਾਇ ਸੁ ਮੰਗਾਇ ਕਰਵਾਇਕੈ ।
ਅਚਲ ਬਟਾਲੇ ਮਾਹਿ ਆਹਿ ਘਰ ਜੇਤੇ, ਸਭ, ਬਿਪ੍ਰ ਤੇ ਆਦਿ ਸੁ ਬੁਲਾਇ ਆਇ ਭਾਇਕੈ ।
ਇਕ ਇਕ ਆਬਖੋਰਾ ਏਕ ਏਕ ਪਿਤਲੀ ਸੋ, ਏਕ ਏਕ ਸੋ ਗਦੋਂਰਾ ਦੀਨੋ ਹਰਖਾਇਕੈ । 43

ਅਧਿਆ 12,

ਇਸ ਤੋਂ ਬਾਦ ਰਾਇ ਬੁਲਾਰ ਨੇ ਗੁਰੂ ਸਾਹਿਬ ਨੂੰ ਦਾਅਵਤ ਲਈ ਸੱਦਾ ਦਿਤਾ । ਲਿਖਿਆ ਹੈ :—

ਤੀਨ ਹਜ਼ਾਰ ਲਗੇ ਹਲਵਾਈ । ਇਕ ਸੁ ਰਾਤਿ ਮੈਂ ਲਯੋ ਬਨਾਈ ।
ਸਭ ਪਕਵਾਨ ਅਰੇ ਬਰ ਜੇਤੇ । ਕਰੇ ਤਿਆਰ ਸਭੈ ਤਿਨ ਤੇਤੇ । 11
ਸਭ ਹਲਵਾਈ ਖਤਰੀ, ਜਾਤਿ ਸੁ ਭੱਲੇ ਤਾਂਹਿ ।
ਸਭ ਮਿਠਿਆਈ ਕਰਨ ਕੇ, ਪਰਮ ਚਤੁਰ ਅਤਿ ਆਹਿ । 12

ਅ. 13, ਪੱਤਰਾ 582

ਨਵ ਪ੍ਰਕਾਰ ਕੀ ਸਭ ਮਿਠਿਆਈ । ਏਕ ਰਾਤਿ ਮੈਂ ਸਭ ਕਰਵਾਈ ।
ਮੋਦਕ ਪੇੜੇ ਖੁਰਮੇ ਜਾਨੋ । ਖਾਜਾ ਅਵਰ ਕਚਉਰੀ ਮਾਨੋ । 13
ਬਰਫੀ ਅਰ ਸਸਕੁਲੀ ਬਨਾਈ । ਬੀਰਬਲੀ ਅਕਬਰੀ ਸੁਹਾਈ ।
ਮੱਠੀਆਂ ਅਵਰ ਸਵਾਰ ਸੁ ਹਯੇ । ਦਹੀਂ ਬੂੰਦੀ ਪੁਨਿ ਅਵਰ ਸੁ ਕਹਯੇ । 14
ਦਹੀਂ ਭੱਲੇ ਪੁਨ ਅਵਰ ਅਚਾਰ । ਭਾਂਤ ਭਾਂਤ ਕੇ ਤਾਂਹਿ ਬਿਚਾਰ ।
ਅਸ੍ਵ ਗਜ ਸਯੰਦਨ ਤਯਾਰ ਕਰਾਏ । ਧ੍ਵਜਾ ਪਤਾਕਾ ਪਾਖਰ ਪਾਏ । 15

ਮਨਹਰ ਛੰਦ

ਦਯੋ ਅੰਗਰਖਾ ਖੀਨਖਾਪ ਕਾ ਸਿਰੀ ਗੁਰੂ ਕੋ, ਪਰਮ ਅਮੋਲ ਮੋਲ ਕੈਸੇ ਕੈ ਬਖਾਨੀਐ ।
ਪੀਰੇ ਮਖਮਲ ਕੀ ਸੁ ਲਾਗੀ ਹੈ ਸਿੰਜਾਫ ਬਰ, ਹਰੇ ਮਖਮਲ ਕੀ ਸੁ ਕੋਰ ਪਹਿਚਾਨੀਐ ।
ਸੁਦਰ ਮੰਦੀਲ ਬਰ ਪਰਮ ਦੁਸ਼ਾਲਾ ਬਰ, ਬਰ ਹੀ ਰੁਮਾਲ ਮਾਲ ਰਤਨ ਕੀ ਮਾਨੀਐਂ ।
ਅਸ੍ਵ ਬਰ ਧੋਤੀ ਬਰ ਕਲਗੀ ਸੁਦਰ ਬਰ, ਕੰਕਣ ਕੀ ਜੋੜੀ ਬਰਿ ਬਰਿ ਛਾਪ ਜਾਨੀਐਂ । 39

ਪੱਤਰਾ 584

## (ਅ) 'ਮਨਪ੍ਰਬੋਧ' ਵਿਚੋਂ

**ਨੋਟ :—ਇਸ ਰਚਨਾ ਵਿਚ ਮਨ ਨੂੰ ਸੰਬੋਧਨ ਕਰ ਕੇ ਸਿਖਿਆ ਦਿਤੀ ਗਈ ਹੈ ।**

ਮਨ ! ਮਾਨੁਖ ਦੇਹਿ ਮਿਲੈ ਨ ਪੁਨੈ ਪੁਨ, ਦੇਖਿ ਬਿਚਾਰਿ ਭਲੀ ਪਰਕਾਰੇ ।
ਸਸਤੀ ਮਹਿੰਗੀ ਨਹਿੰ ਮੋਲ ਮਿਲੈ, ਨਹਿੰ ਹਾਟ ਬਿਕੈ ਨਰ ਦੇਹਿ ਉਦਾਰੇ ।
ਹਰਿ ਕੀ ਕ੍ਰਿਪਾ ਕਰਿ ਏਹੁ ਮਿਲੀ, ਤਿਸਕੋ ਬਿਰਥੀ ਮਤ ਖੋਇ ਗਵਾਰੇ ।
ਇਮ ਸੰਤਹਿਰੇਣ ਕਹੈ ਮਨ ਕੋ, 'ਭਜ ਲੈ ਹਰਿ ਕੋ ਮਨ ਬਾਰੰਬਾਰੇ' । 6 ।

ਤੂੰ ਉਪਮਾ ਕਰਯੋ ਜੁ ਚਹੈ, ਮਨ ਤੌ ਉਪਮਾ ਗੁਰ ਕੀ ਕਰਿ ਰੇ ।
ਮੀਤ ਕਰਯੋ ਜੁ ਚਹੈਂ ਮਨ ਰੇ, ਤਬ ਤੌ ਮਨ ਮੀਤ ਕਰਹੁ ਹਰਿ ਰੇ ।
ਰੇ ਮਨ ਤੂ ਡਰਯੋ ਜੁ ਚਹੈਂ, ਤਬ ਤੌ ਮਨ ਪਾਪਨ ਤੇ ਡਰ ਰੇ ।
ਸੰਤਹਿਰੇਣ ਕਹੈ ਮਨ ਕੋ, ਹਰਿ ਕੇ ਜਨ ਕੀ ਸਰਨੀ ਪਰਿ ਰੇ । 11 ।

ਹਰਿ ਸੰਤਨ ਕੀ ਗੁਰ ਕੀ ਉਪਮਾ, ਬਿਨ ਔਰਨ ਕੀ ਉਪਮਾ ਜੁ ਕਥੀ ਰੇ ।
ਤਿਨ ਕੀ ਕਥਨੀ ਸਭ ਹੈ ਬਿਰਥੀ, ਵਹਿ ਜਾਵਹਿੰਗੇ ਕਵਿ ਪ੍ਰੇਤ ਪਥੀ ਰੇ ।
ਮਿਮਨੀਗਰ ਮੈਂ ਜਿਵ ਹ੍ਵੈ ਬ੍ਰਮਨੇ, ਤਿਨ ਦੂਧਨ ਮੂਤਿ ਸੁ ਮਾਸ ਗੁਥੀ ਰੇ ।
ਇਮ ਸੰਤਹਿਰੇਣ ਕਹੈ ਕਵਿਤਾ, ਤਿਨ ਕੀ ਬਿਰਥੀ ਨ ਪਰੈ ਅਰਥੀ ਰੇ । 12 ।

ਗੁਰ ਰਾਮ ਬਿਨਾ ਜੁ ਸਰਾਹਿ ਕਵੀ, ਅਨ ਸੋ ਕਵਿ ਮੋਖ ਨ ਹ੍ਵੈ ਜਗ ਥੀ ਰੇ ।
ਵਹਿ ਬਾਰੰਬਾਰ ਮਰੈ ਜਨਮੈ, ਤਿਨ ਕੀ ਚਰਚਾ ਸੁਕਦੇਵ ਕਥੀ ਰੇ ।
ਨਰ ਜੋ ਤਿਨ ਕੀ ਕਵਿਤਾ ਪਢ ਹੈ, ਵਹਿੰ ਜਾਵਹਿੰਗੇ ਸਭ ਪ੍ਰੇਤ ਪਥੀ ਰੇ ।
ਇਮ ਸੰਤਹਿਰੇਣ ਕਹੈ ਮਨ ਕੋ, ਤਿਨ ਕੀ ਕਵਿਤਾ ਬਿਰਥੀ ਬਿਰਥੀ ਰੇ । 13 ।

ਸੋ ਧਨ ਕਾਰਨ ਛੰਦ ਬਨਾਇ, ਰਿਝਾਇ ਲਹੈ ਧਨ ਧਾਨਯ ਉਦਾਰੇ ।
ਮਾਤ ਪਿਤਾ ਸੁਤ ਨਾਰਿ ਸੁ ਤਾਂ ਘਰ, ਤਾਂਹਿੰ ਖੁਲਾਇ ਲਿਆਇ ਸੁ ਸਾਰੇ ।
ਜੋ ਧਨ ਕਾਰਨ ਛੰਦ ਬਨਾਵਤ, ਸੋ ਮਨ ਜਾਨ ਪਸੂ ਨਰ ਨਾਰੇ ।
ਸੰਤਹਿਰੇਣ ਕਹੈ ਮਨ ਕੋ, ਕਬਹੂੰ ਮਨ ਹੋਇ ਨ ਤਾਂਹਿ ਉਧਾਰੇ । 14 ।

ਧਨਵਾਨ ਦੁਖੀ ਸਭ ਹੀ ਜਗ ਮੈਂ, ਧਨ ਹੀਨਨ ਕੇ ਦੁਖ ਕਾ ਨਹਿੰ ਪਾਰੇ ।
ਦੁਖ ਮੈਂ ਜਨਮੈ ਦੁਖ ਮਾਹਿ ਮਰੈਂ, ਦਿਨ ਰੈਨ ਪਰੈ ਦੁਖ ਮਾਹਿ ਸੁ ਸਾਰੇ ।
ਨਰ ਆਪ ਦੁਖੀ ਜੁ ਅਹੈ ਜਗ ਮੈਂ, ਪਰ ਕਾ ਦੁਖ ਸੋ ਕਰ ਕਾਇ ਨਿਵਾਰੇ ।
ਇਮ ਸੰਤਹਿਰੇਣ ਕਹੈ ਮਨ ਕੋ, ਧਨਵਾਨਨ ਕੇ ਮਤ ਜਾਇ ਦੁਆਰੇ । 17 ।

ਧਨ ਸੰਪਤਿ ਹੈ ਤਿਮਰੰ ਚਛੁ ਰੋਗ, ਸੁ ਦੇਖਤ ਹੈ ਪਰ ਨਾਹਿ ਨਿਹਾਰੇ ।
ਇਕ 'ਸੇਠ ਜਿ ਸੇਠ ਜਿ' ਭਾਖਤ ਹੈ, ਇਕ ਆਇ ਸਲਾਮ ਸਲਾਮ ਉਚਾਰੇ ।

ਪਰ ਸੇਠ ਭਯੋ ਬਹਰਾ ਨ ਸੁਨੈ, ਸਮਹੂ ਬਹੁ ਲੋਕ ਖਰੇ ਸੁ ਪੁਕਾਰੇ ।
ਇਮ ਸੰਤਹਿਰੇਣ ਕਹੈ ਮਨ ਕੋ, ਧਨਵਾਨਨ ਕੇ ਮਤ ਜਾਇ ਦੁਆਰੇ । 18 ।

ਧਨਵਾਨਨ ਕੋ ਅਭਿਆਨ ਬਡੋ, ਧਨਹੀਨਨ ਕੀ ਵਲ ਨਾਹਿ ਨਿਹਾਰੇ ।
ਧਨ ਕੇ ਮਦ ਮੈਂ ਉਨਮਤਿ ਰਹੈਂ; ਸੁ ਗਨੈ ਨ ਕਿਸੀ ਬਲ ਬਾਹੁ ਦਿਖਾਰੇ ।
ਅਪਮਾਨ ਕਰੈਂ ਇਸਕਾ ਉਸਕਾ, ਕਛੁ ਪਾਪ ਨ ਪੁੰਨ ਗਨੈ ਸੁ ਵਿਚਾਰੇ ।
ਇਮ ਸੰਤਹਿਰੇਣ ਕਹੈ ਮਨ ਕੋ, ਧਨਵਾਨਨ ਕੇ ਮਤ ਜਾਇ ਦੁਆਰੇ । 19 ।

ਸਭ ਕੇ ਉਰ ਮੈਂ ਇਕ ਰਾਮ ਬਸੈ, ਤਿਸਕੋ ਮਨ ਬੋਲ ਦੁਖਾਇ ਨਹੀਂਰੇ ।
ਤੁਮਰਾ ਚਿਤ ਜੋਇ ਦੁਖਾਇ ਮਨਾ, ਤਿਨ ਕੋ ਮਨ ਬਾਕ ਨ ਫੇਰ ਕਹੀਰੇ ।
ਸਭ ਕੇ ਉਰ ਮੈਂ ਇਕ ਰਾਮ ਲਖੇ, ਤਿਨ ਕੇ ਮਨ ਵਾਕ ਕਠੋਰ ਸਹੀਰੇ ।
ਇਮ ਸੰਤਹਿਰੇਣ ਕਹੈ ਮਨ ਕੋ, ਸਭ ਕੋ ਮਨ ! ਸੀਸ ਨਿਵਾਇ ਰਹੀਰੇ । 25 ।

ਕਰਣੀ ਕਰਿ ਪੀਰ ਫਕੀਰ ਭਏ, ਕਰਣੀ ਕਰਿ ਸਿੱਧ ਭਏ ਜੁ ਚੁਰਾਸੀ ।
ਕਰਣੀ ਕਰਿ ਸੰਤ ਮਹਾਨ ਭਏ, ਸਭਿ ਪੂਜਨ ਜੋਗ ਸੁ ਸੰਤ ਉਦਾਸੀ ।
ਕਰਣੀ ਕਰਿ ਮਾਨੁਖ ਦੇਵ ਭਏ, ਕਰਣੀ ਕਰਿ ਏਕ ਬੈਕੁੰਠ ਨਿਵਾਸੀ ।
ਇਮ ਸੰਤਹਿਰੇਣ ਕਹੈ ਮਨ ਕੋ, ਕਰਣੀ ਬਿਨ ਨਾਹਿੰ ਕਟੈ ਭਵ ਫਾਸੀ । 27 ।

ਕਰਨੀ ਕਰਕੈ ਇਕ ਸਾਹੁ ਭਏ, ਕਰਨੀ ਕਰਕੈ ਇਕ ਸਿੱਧ ਉਦਾਰੇ ।
ਕਰਨੀ ਕਰਿ ਏਕ ਸੁ ਇੰਦ੍ਰ ਭਏ, ਕਰਨੀ ਕਰਿ ਏਕ ਭਏ ਕਰਤਾਰੇ ।
ਕਰਨੀ ਕਰਕੈ ਸਸਿ ਭਾਨੁ ਭਏ, ਕਰਨੀ ਕਰਿ ਏਕ ਭਏ ਨਭ ਤਾਰੇ ।
ਇਮ ਸੰਤਹਿਰੇਣ ਕਹੈ ਜਗ ਮੈਂ, ਕਰਨੀ ਪਰਧਾਨ ਸੁ ਹੈ ਜੁਗ ਚਾਰੇ । 120 ।

ਘਰਿ ਨਾਰਿ ਅਹੈ ਤਬ ਬਾਲ ਨਹੀਂ, ਜਬ ਬਾਲ ਅਹੈ ਤਬ ਨਾਹਿਨ ਨਾਤੀ ।
ਘਰਿ ਭੋਗ ਅਤੇ ਤਬ ਜੋਗ ਨਹੀਂ, ਜਬ ਜੋਗ ਅਹੈ ਨ ਮਿਟੈ ਮਨ ਭਾਤੀ ।
ਇਕ ਹੈ ਬਸਤੂ ਇਕ ਨਾਹਿ ਅਹੈ, ਦੁਖ ਭੋਗਹਿ ਜੀਵ ਸਦਾ ਦਿਨ ਰਾਤੀ ।
ਇਮ ਸੰਤਹਿਰੇਣ ਕਹੈ ਜਿਸ ਕੈ, ਘਰਿ ਹੈ ਲਗਨੰ ਤਬ ਨਾਹਿ ਬਰਾਤੀ । 147 ।

ਘਰਿ ਦੀਪਕ ਹੈ ਤਬ ਤੇਲ ਨਹੀਂ, ਘਰਿ ਤੇਲ ਅਹੈ ਤਬ ਨਾਹਿਨ ਬਾਤੀ ।
ਘਰਿ ਦਾਲ ਅਹੈ ਤਬ ਸਾਗ ਨਹੀਂ, ਘਰਿ ਸਾਗ ਅਹੈ ਤਬ ਨਾਹਿਨ ਦਾਤੀ ।
ਘਰਿ ਹੈ ਮਿਰਚੀ ਤਬ ਲੂਣ ਨਹੀਂ, ਘਰਿ ਲੂਣ ਅਹੈ ਤਬ ਅੰਨ ਨ ਰਾਤੀ ।
ਇਮ ਸੰਤਹਿਰੇਣ ਕਹੈ ਮਨ ਕੋ, ਭਜ ਤੂੰ ਹਰਿ ਕੋ ਮਨ ਛੋਰਿ ਭ੍ਰਾਂਤੀ । 150 ।

ਅਭਿਮਾਨ ਬਡੱਪਨ ਛੋਡ ਸਬੈ, ਨਿਰਮਾਣ ਲਘੂਪਣ ਆਪ ਗਹੀਜੈ ।
ਸਭ ਕਾ ਸਤਿਕਾਰ ਕਰੋ ਮਨ ਤੇ, ਅਪਮਾਨ ਕਿਸੀ ਕੋ ਕਬਹੂੰ ਨ ਕਰੀਜੈ ।
ਇਸ ਤੇ ਭਗਵਾਨ ਕ੍ਰਿਪਾ ਸੁ ਕਰੈ, ਨਿਜ ਬੋਧ ਬਿਬੇਕ ਸੁ ਗੋਪ ਰਖੀਜੈ ।
ਇਮ ਸੰਤਹਿਰੇਣ ਕਹੈ ਮਨ ਰੇ, ਇਸ ਭਾਂਤਿ ਰਹੈ ਤਬ ਹ੍ਵੈ ਤੁਮਰੀ ਜੈ । 161 ।

## (ੲ) 'ਅਨਭੈ ਅੰਮ੍ਰਿਤ' ਵਿਚੋਂ

ਨੋਟ :—ਇਹ ਰਚਨਾ ਵੇਦਾਂਤ-ਸਿਧਾਂਤ ਬਾਰੇ ਚਾਨਣ ਪਾਉਣ ਵਾਲੀ ਹੈ।

ਮਦ ਮੱਛਰ ਕਾਮ ਕ੍ਰੋਧ ਨਹੀਂ ਨਿਰਲੋਭ ਨਹੀਂ ਕਛੁ ਸੋਚ ਪਸਾਰਾ।
ਸੁਖ ਭੋਗ ਵਿਲਾਸ ਸਵਾਦ ਤਜੇ, ਮੁਖ ਵਾਕ ਕਹੈ ਜਨ ਅੰਮ੍ਰਿਤ ਧਾਰਾ।
ਨਿਜ ਰੂਪ ਗਿਆਨ ਅਕਾਮ ਮਤੀ, ਉਠਿ ਰਾਗ ਦੁਐਖ ਨਹੀਂ ਜਿਨ ਸਾਰਾ।
ਹਰਿ ਸੰਤ ਮਹੰਤ ਮਹਾਨ ਵਹੀ, ਜਗ ਸੰਤਹਿਰੇਣ ਗੁਰੂ ਸੁ ਹਮਾਰਾ। 3।

### ਅੜਿੱਲ

ਜਿਉਂ ਸਾਗਰ ਤੇ ਧੁਨੀ ਉਠੈ ਪਹਿਚਾਨਿਯੇ।
ਬ੍ਰਹਮ ਉਦਧਿ ਤੇ ਧੁਨੀ ਉਠੀ ਤਿਉਂ ਜਾਨਿਯੇ।
ਸੁ ਅਨੰਦ ਮੈਂ ਆਇ, ਕਰੈ ਧੁਨਿ ਸਾਗਰੇ।
ਹੋ, ਤਿਉਂ ਹੀ ਬ੍ਰਹਮ ਤੇ ਧੁਨੀ, ਸੁ ਭਈ ਉਜਾਗਰੇ। 13।

ਤਾਂਹਿ ਧੁਨੀ ਕੋ ਕਹੈਂ, ਬਿਦਾਂਤੀ 'ਮਾਇਆ'।
ਸਤਯ ਅਸਤਯ ਸੁ ਕਹੀ, ਨ ਜਾਵੈ ਗਾਇਆ।
ਸਤਯਾਸਤਯ ਵਿਲੱਖਣ, ਜਾਨੋ ਸੋਇਰੇ।
ਹੋ, ਸ਼ਾਂਤਿ ਅਨਾਦੀ ਜਾਨ, ਆਦਿ ਤਾ ਹੋਇਰੇ। 16।

ਬੰਧਯਾ ਪੂਤ ਸਮਾਨ, ਸੁ ਮਾਯਾ ਜਾਨਿਯੇ।
ਕਿੰਬਾ ਮੁਖ ਕੇ ਵਾਕ, ਸਮਾਨ ਮਹਾਨਿਯੇ।
ਕਾਰਨ ਕਾਰਜ ਰਹਤ, ਸੁ ਮਾਯਾ ਜਾਨਿ ਰੇ।
ਹੋ, ਪੁੱਤਰ ਪਿਤਾ ਨਯਾਈਂ, ਨਾਹਿ ਮਹਾਨ ਰੇ। 17।

ਕਾਰਨ ਬਾਪ ਸੁ ਪੁੱਤਰ, ਕਾਰਜ ਮਾਨਿਯੇ।
ਮਾਯਾ ਕੀ ਉਤਪਤੀ, ਨ ਐਸੀ ਜਾਨਿਯੇ।
ਕਾਰਨ ਕਾਰਜ ਨਾਮ ਸੁ ਪਾਵੈਂ ਦੋਇ ਰੇ।
ਹੋ, ਬ੍ਰਹਮ ਸਦਾ ਅਬਿਨਾਸ਼ੀ, ਜਾਨੋ ਸੋਇ ਰੇ। 18।

### ਅੜਿੱਲ

ਜਿਉਂ ਦੀਪਕ ਕੀ ਜੋਤਿ ਮਾਹਿ ਤੇ ਜਾਨ ਰੇ।
ਨਿਕਟ ਲਾਟ ਬਹੁ ਨਭ ਕੋ ਜਾਇ ਮਹਾਨ ਰੇ।
ਤਬ ਕਯਾ ਦੀਪਕ ਜੋਤਿ, ਹੋਇ ਕਮ ਸੋਇ ਰੇ।
ਹੋ ਦੀਪ ਜੋਤਿ ਭਰਪੂਰ, ਕਮੀ ਨਹਿਂ ਹੋਇ ਰੇ। 12।

### ਸਲੋਕ

ਨਿਕਲ ਨਿਕਲ ਕਰਿ ਲਾਟ ਸਭ, ਨਭ ਕੋ ਜਾਇ ਅਪਾਰ ।
ਪਰ ਕਛੁ ਦੀਪਕ ਜੋਤਿ ਸੋ, ਕਮ ਨਹੀਂ ਹੋਇ ਉਦਾਰ । 13 ।
ਚਾਨਣ ਭੀ ਕਮ ਹੋਇ ਨਾ, ਜੋਤਿ ਭਿ ਕਮ ਨਹੀਂ ਹੋਇ ।
ਦੀਪਕ ਜੋਤਿ ਸਮਾਨ ਸੁਨ, ਪਾਰਬ੍ਰਹਮ ਤੂੰ ਜੋਇ । 14 ।
ਉਤਪਤਿ ਪਰਲੈ ਇਸਥਿਤੀ, ਸ਼ਕਤੀ ਕਈ ਹਜ਼ਾਰ ।
ਲਾਟਾਂ ਸਮ ਸੋ ਬ੍ਰਹਮ ਮੈਂ, ਸ਼ਕਤੀ ਜਾਨ ਉਦਾਰ । 15 ।
ਲਾਟਾਂ ਸਤਿ ਅਸਤਿ ਸੋ, ਕਰੀ ਨ ਜਾਇ ਉਚਾਰ ।
ਅਨਿਰਵਚਨੀ ਲਾਟ ਸੋ, ਮਿਥਯਾ ਤਾਂਹਿ ਅਕਾਰ । 16 ।
ਲਾਟਾਂ ਸਮ ਸ਼ਕਤੀ ਸੋਊ, ਜਾਨੋ ਆਪ ਉਦਾਰ ।
ਉਪਜਿ ਉਪਜਿ ਲਯ ਹੋਇ ਸੋ, ਸ਼ਕਤੀ ਕਈ ਹਜ਼ਾਰ । 17 ।

### ਅੜਿਲ

ਬਹੁ ਸ੍ਵਾਨਨ ਮੈਂ ਏਕ ਮ੍ਰਿਗ ਜਿਉਂ ਜਾਨਿਯੇ ।
ਪਾਵੈ ਦੁਖ ਸੰਤਾਪ ਸੁ ਜਾਨਿ ਮਹਾਨਿਯੇ ।
ਤਿਉਂ ਇੰਦ੍ਰਯ ਗਣ ਜੀਵਾਤਮ ਕੋ ਜਾਨ ਰੇ ।
ਹੋ ਖੈਂਚੈ ਅਪਣੀ ਆਪ ਵਲੀ ਪਹਿਚਾਨ ਰੇ । 24 ।

## ਸਾਧਨਾ ਮਾਰਗ

ਅਬ ਭਗਤੀ ਕੇ ਸਾਧਨ ਸੁਨੋ ਮਹਾਨਿਯੇ ।
ਜਿਨ ਤੇ ਭਗਤੀ ਪ੍ਰਾਪਤ ਹੋਇ ਸੁ ਜਾਨਿਯੇ ।
ਪ੍ਰਿਥਮ ਕਰੈ ਸਤਿ ਕਰਮ ਸੁ ਜਾਨ ਮਹਾਨ ਰੇ ।
ਹੋ ਸਤਿ ਕਰਮਨ ਤੇ ਬੁਧਿ ਨਿਰਮਲ ਹ੍ਵੈ ਜਾਨ ਰੇ । 1 ।

ਜਲ ਮ੍ਰਿਤਕਾ ਕਰ ਤਨ ਕੋ ਨਿਰਮਲ ਕੀਜਿਯੇ ।
ਉਠ ਕਰਿ ਬਡੇ ਪ੍ਰਭਾਤਿ ਨਾਮ ਹਰਿ ਲੀਜਿਯੇ ।
ਪ੍ਰਥਮ ਸੁ ਸਾਧਨ ਏਹੁ ਕਹਯੋ ਹਮ ਜਾਨ ਰੇ ।
ਹੋ ਦੂਜੇ ਕੋ ਅਬ ਸਰਵਨ ਕਰੋ ਮਹਾਨ ਰੇ । 2 ।

ਭਗਤੀਵਾਨ ਜੁ ਪੁਰਖ ਜਗਤ ਮੈਂ ਆਹਿ ਰੇ ।
ਲੋਭ ਮੋਹ ਅਹੰਕਾਰ ਸੁ ਜਿਨ ਮੈਂ ਨਾਹਿ ਰੇ ।
ਜਗ ਮਮਤਾ ਤੇ ਰਹੈ ਅਲੇਪ ਮਹਾਨ ਰੇ ।
ਹੋ ਕਰੈ ਤਿਨੋ ਕਾ ਸੰਗ ਆਪਿ ਬੁਧਿਵਾਨ ਰੇ । 3 ।

ਦੂਜਾ ਸਾਧਨ ਇਹ ਕਹਯੋ ਹਮ ਜਾਨਿਯੇ ।
ਅਬ ਤੀਜੇ ਕੋ ਕਹੋਂ ਸੁ ਸੁਨੋ ਮਹਾਨਿਯੇ ।
ਸ਼ਬਦਾਦਿਕ ਜੋ ਵਿਸ਼ੇ ਪੰਚ ਹੈ ਜਾਨ ਰੇ ।
ਹੋ ਤਿਨ ਕਾ ਕਰੈ ਤਯਾਗੰ ਜਾਨ ਮਹਾਨ ਰੇ । 4 ।

ਗਿਆਨਿੰਦ੍ਰਯ ਪਾਂਚ ਜੁ ਆਹਿ ਬਿਨਾਨਿਯੈ ।
ਵਿਸ਼ੈਂ ਵਲਹੁ ਤਿਨ ਰਾਖੈ, ਰੋਕ ਮਹਾਨਿਯੈ ।
ਤੀਜਾ ਸਾਧਨ ਏਹ ਕਹਯੋ ਹਮ ਜਾਨ ਰੇ ।
ਹੋ ਅਬ ਚੌਥੇ ਕੋ ਸਰਵਨ ਕਰੋ ਮਹਾਨ ਰੇ । 5 ।

ਅੰਤਹਕਰਣ ਤੇ ਵਿਸ਼ੈ ਵਾਸਨਾ ਤਯਾਗਿਯੈ ।
ਆਤਮ ਗਯਾਨ ਬਿਚਾਰ ਵਿਖੈ ਨਿਤ ਜਾਗਿਯੈ ।
ਚੌਥਾ ਸਾਧਨ ਏਹੁ ਕਹਯੋ ਹਮ ਜਾਨ ਰੇ ।
ਹੋ ਪੰਚਮ ਕੋ ਅਬ ਸਰਵਨ ਕਰੋ ਮਹਾਨ ਰੇ । 6 ।

ਵਿਸ਼ੇ ਸੁਖਨ ਮੈਂ ਲਪਟਿ ਰਹੈ ਜੁ ਪ੍ਰਾਨਿਯੈ ।
ਤਿਨ ਕਾ ਸੰਗਤਿ ਆਗੈ ਏਹੁ ਮਹਾਨਿਯੈ ।
ਪੰਚਮ ਸਾਧਨ ਏਹ ਕਹਯੋ ਹਮ ਜਾਨ ਰੇ ।
ਹੋ ਖਸ਼ਟਮ ਸਾਧਨ ਸੁਨੋ ਸੁ ਕਰੋ ਬਖਾਨ ਰੇ । 7 ।

ਹਰਿਗੁਰ ਕਥਾ ਬਿਦਾਂਤ ਸੁ ਸਰਵਨ ਕੀਜਿਯੈ ।
ਤਿਨ ਕਾ ਅਰਥ ਜੁ ਸਾਰ ਗ੍ਰਹਿਣ ਕਰ ਲੀਜਿਯੈ ।
ਖਸ਼ਟਮ ਸਾਧਨ ਏਹੁ ਕਹਯੋ ਹਮ ਜਾਨਿਯੈ ।
ਹੋ ਅਬ ਸਪਤਮ ਕੋ ਸਰਵਨ ਕਰੋ ਮਹਾਨਿਯੈ । 8 ।

ਅੰਨ ਨੀਰ ਫਲ ਫੂਲ ਪਾਸ ਜੁ ਹੋਇਰੇ ।
ਸੰਤਰੇਣ ਭੂਖੇ ਕੋ ਦੇਵਹਿ ਸੋਇਰੇ ।
ਜਥਾ ਸ਼ਕਤਿ ਕਛੁ ਹੋਇ ਸੁ ਦੇਵੈ ਜਾਨ ਰੇ ।
ਹੋ ਸਪਤਮ ਸਾਧਨ ਕਹਯੋ ਏਹੁ ਬਖਾਨ ਰੇ । 9 ।

ਅਸ਼ਟਮ ਸਾਧਨ ਸੁਨੋ ਕਹੋਂ ਮੈਂ ਤੋਹਿਰੇ ।
ਸੁਤ ਬਿਤ ਬਨਿਤਾ ਕਾਨਿ ਕਰੈ ਬਹੁ ਮੋਹਿਰੇ ।
ਤਨ ਮਨ ਧਨ ਸਭ ਹਰਿਗੁਰ ਕਾ ਕਰਿ ਜਾਨਿਯੈ ।
ਹੋ ਅਸਟਮ ਸਾਧਨ ਏਹੁ ਕਹੈ ਬੁਧਿਵਾਨਯੈ । 10 ।

ਨਵਮੋ ਸੰਤਨ ਕਾ ਸਤਿਸੰਗ ਸੁ ਜਾਨ ਰੇ ।
ਤਿਸ ਤੇ ਸਰਬਸੁ ਪ੍ਰਾਪਤ ਹੋਇ ਮਹਾਨ ਰੇ ।
ਸਭ ਸਾਧਨ ਕਾ ਮੂਲ ਸੁ ਸੰਤਨ ਸੰਗਿ ਰੇ ।
ਹੋ ਸੰਤਰੇਣ ਸੋ ਕਰਿਯੈ ਪਰਮ ਉਮੰਗ ਰੇ । 11 ।

ਇਨ ਸਾਧਨ ਤੇ ਭਗਤੀ ਪ੍ਰਾਪਤ ਹੋਇਰੇ ।
ਪਾਪ ਤਾਪ ਸੰਤਾਪ ਸੁ ਭਗਤੀ ਖੋਇਰੇ ।
ਨਿਰਮਲ ਬੁਧਿ ਤਿਸਕੀ ਹ੍ਵੈ ਜਾਨ ਮਹਾਨਿਯੈ ।
ਹੋ ਤਬ ਸੁਗਯਾਨ ਕਾ ਹ੍ਵੈ ਅਧਿਕਾਰੀ ਜਾਨਿਯੈ । 12 ।

[ਸੱਤਵਾਂ ਅਧਿਆਇ]

## (ਸ) ਗੁਰੂ ਮਹਿਮਾ*

ਦੋਹਰਾ

ਬਾਰੰ ਬਾਰ ਨਮਾਮਿ ਮਮ, ਸ੍ਰੀ ਗੁਰੂ ਪਰਮ ਉਦਾਰ।
ਗੁਰੂ ਸਮ ਬਡੋ ਨ ਜਗਤ ਮੈ, ਕਰਤ ਸਰਬ ਉਪਕਾਰ। 1।

ਚੌਪਈ

ਸਤਿਗੁਰੂ ਹੈ ਸਭ ਤੇ ਸਿਰਤਾਜ। ਅਖਲ ਭਵਨ ਮੈਂ ਜਾਕੋ ਰਾਜ।
ਸਤਿਗੁਰ ਪੂਰਾ ਮਿਲਯੋ ਜਬਹੀ। ਪਾਯੋ ਲਾਭ ਜਨਮ ਕੋ ਤਬਹੀ।
ਅਹੰਬੁਧਿ ਕਾ ਹੋਯੋ ਨਾਸ। ਘਟ ਮੈਂ ਉਪਜਯੋ ਗਯਾਨ ਪ੍ਰਗਾਸ।
ਗੁਰੂ ਕ੍ਰਿਪਾ ਤੇ ਪਾਯੋ ਜੋਗ। ਜਾਂ ਕੇ ਸਮ ਨਹੀਂ ਕੋਊ ਭੋਗ।
ਆਠੋ ਜਾਮ ਰਹਤ ਮਤਵਾਰਾ। ਚਿਤ ਚਿਤਵਨ ਤੇ ਭਯੋ ਨਿਆਰਾ।
ਊਠਤ ਬੈਠਤ ਹੈ ਅਲਸਾਨ। ਜਦਯਪਿ ਕਰਮ ਕਰੈ ਬਹੁ ਨਾਨ।
ਸਮਤਾ ਦ੍ਰਿਸਟਿ ਗੁਰ ਸਤਿਗੁਰਦੀਨੀ। ਜਤ ਕਤ ਸ਼ਾਂਤਿ ਸ਼ਾਂਤਿ ਹਮ ਚੀਨੀ।
ਗੁਰਬਿਨ ਕੋਇ ਨ ਸਵਰਸਿ ਕਾਜ। ਗੁਰਬਿਨ ਹੈ ਸਭ ਕਾ ਮੁਹਤਾਜ।
ਬਿਨ ਗੁਰ ਨਿਹਫਲ ਹੈ ਸਭ ਗਯਾਨ। ਬਿਰਥਾ ਹੈ ਜੋ ਗੁਰਬਿਨ ਧਯਾਨ।
ਗੁਰ ਬਿਨ ਹੈ ਸਭ ਫੋਕਟ ਕਰਮ। ਗੁਰ ਬਿਨ ਹੈ ਨਿਹਫਲ ਸਭ ਧਰਮ।
ਗੁਰ ਬਿਨ ਕੋਊ ਮੁਕਤ ਨ ਪਾਵੈ। ਜਿ ਕੋ ਲਾਖ ਜਤਨ ਕਰ ਧਾਵੈ।
ਗੁਰ ਲਖਯਣ ਅਬ ਕਰੋਂ ਬਖਾਨ। ਰਾਵ ਰੰਕ ਜਿਹ ਏਕ ਸਮਾਨ।
ਉਤਮ ਮੱਧਮ ਅਧਮ ਨ ਪੇਖੈ,। ਏਕ ਰੂਪ ਆਤਮ ਕਰ ਦੇਖੈ।
ਗੁਣਾਤੀਤ ਗੁਣ ਕੋ ਬਪੁ ਧਰਹੀ। ਅਸੰਸਕਤਿ ਸਭ ਕਾਰਜ ਕਰਹੀ।
ਨਿਰਾਵਰਣ ਯਹ ਹੈ ਜਗ ਮਾਹੀ। ਦ੍ਵੈਤ ਦ੍ਵੰਦ ਕੁਛ ਭਾਸੈ ਨਾਹੀ।
ਸੁ ਸੰਵੇਦ ਯਹ ਕਯਾ ਕੋਊ ਜਾਨੈ। ਪਰ ਸੰਵੇਦ ਸੰਗ੍ਯ ਲੀਏ ਠਾਨੈ
ਸਤਿਗੁਰ ਚਰਨੀ ਜੇ ਕੋਊ ਲਾਗੈ। ਪੂਰਨ ਭਾਗ ਤਾਹੂੰ ਕੋ ਜਾਗੈ।
ਦੇਵ ਦੈਂਤ ਸਭ ਹੀ ਗੁਰ ਧਾਰਾ। ਗੁਰ ਮਾਨਾ ਜਿਨ ਲੀਓ ਅਵਤਾਰਾ।
ਗੁਰ ਸੁਰਪਤਿ ਬ੍ਰਿਸਪਤਿ ਕੋ ਕੀਨਾ। ਗੁਰੂ ਸ਼ੁਕ੍ਰ ਦੈਂਤਨ ਮਨ ਲੀਨਾ।
ਰਾਮਚੰਦ੍ਰ ਗੁਰ ਕੀਯੋ ਵਸਿਸ਼ਟ। ਭਗਵਾਨ ਕੀਯੋ ਦੁਰਬਾਸਾ ਇਸ਼ਟ।
ਬ੍ਰਹਮਾ ਬਿਸਨੁ ਰੁਦ੍ਰ ਤੇ ਆਦਿ। ਤਿਨ ਧਾਰੀ ਗੁਰ ਕੀ ਮਿਰਜਾਦ। 2।

ਦੋਹਰਾ

ਤਾਂਤੇ ਸਭ ਕੋ ਚਾਹੀਐ, ਗੁਰ ਧਾਰੇ ਸਭ ਸੀਸ।
ਅਉਰਨ ਕੀ ਕਿਆ ਬਾਤ ਹੈ, ਗੁਰ ਧਾਰੇ ਜਗਦੀਸ਼। 3।

---

*ਇਹ ਅਗਲੀ ਸਾਰੀ ਰਚਨਾਵਲੀ ਮੇਰੇ ਵਾਲੇ ਖਰੜੇ ਤੋਂ ਲਈ ਗਈ ਹੈ।

ਚੌਪਈ

ਧੰਨ ਵਹੁ ਦਿਵਸ ਗੁਰ ਦਰਸ਼ਨ ਪਾਯਾ । ਧੰਨ ਮਹੂਰਤ ਗੁਰ ਸੀਸ ਨਿਵਾਯਾ ।
ਧੰਨ ਵਹੁ ਸੀਸ ਗੁਰ ਚਰਨੀ ਧਾਰੀ । ਧੰਨ ਵਹ ਨੇਤ੍ਰ ਗੁਰ ਦਰਸ ਨਿਹਾਰੀ ।
ਗੁਰ ਕੀ ਮਹਿਮਾ ਕਿਆ ਕੋਈ ਗਾਵੈ । ਸ਼ੇਸ਼ ਮਹੇਸ਼ ਕਹਿ ਅੰਤ ਨ ਪਾਵੈ । 4 ।

ਦੋਹਰਾ

ਪਰਮਾਤਮ ਗੁਰ ਰੂਪ ਹੈ, ਗੁਰ ਪਰਮਾਤਮ ਰੂਪ ।
ਜਿਹ ਸੀਸ ਧਰਯੋ ਗੁਰ ਚਰਨ ਪਰ, ਪਾਯੋ ਮਤੋ ਅਨੂਪ । 5 ।

ਚੌਪਈ

ਗੁਰ ਪਾਯੋ ਸਭ ਭਈ ਖਲਾਸੀ । ਜਨਮ ਮਰਨ ਕੀ ਸ਼ੰਕਾ ਨਾਸੀ ।
ਗੁਰ ਉਪਦੇਸ ਰਿਦੈ ਜਿਨ ਗਹਿਆ । ਚੌਰਾਸੀ ਆਵਨ ਤੇ ਰਹਿਆ ।
ਗੁਰ ਮਿਲਿ ਕਾਰਜ ਲੇਹੁ ਸਵਾਰਿ । ਮਾਨਸ ਜਨਮ ਨਹੀਂ ਵਾਰ ਵਾਰ ।
ਗੁਰ ਮਿਲਯਾਂ ਸਭ ਕਾਰਜ ਪੂਰੇ । ਗੁਰ ਮਿਲਯਾਂ ਨਰ ਕਬਹੂੰ ਨ ਝੂਰੇ ।
ਗੁਰ ਮਿਲਿ ਬਜ੍ਰ, ਖੁਲ੍ਹੇ ਕਪਾਟ । ਬਹੁਰ ਨ ਦੇਖੇ ਜਮ ਕੀ ਵਾਟ ।
ਗੁਰ ਮਿਲ ਮੈਲ ਮਨੈ ਕੀ ਧੋਵੈ । ਜੋ ਚਾਹੈ ਸੋਈ ਸਿਧ ਹੋਵੈ ।
ਗੁਰ ਮਿਲ ਸੰਸਾ ਸਗਲ ਚੁਕਾਵੈ । ਗੁਰ ਮਿਲਿ ਗਰਭ ਜੋਨਿ ਨਹੀਂ ਆਵੈ ।
ਗੁਰ ਮਿਲਨੇ ਤੇ ਹੋਵਹਿ ਸ਼ਾਂਤਿ । ਮਨ ਤੇ ਬਿਨਸੈ ਸਗਲੁ ਭ੍ਰਾਂਤਿ ।
ਗੁਰ ਮਿਲਨੇ ਕੋ ਬੜੋ ਪ੍ਰਭਾਉ । ਚਿਰੰਕਾਲ ਯਹ ਪਾਯੋ ਦਾਉ ।
ਗੁਰ ਮਿਲਿ ਆਤਮਰੂਪ ਪਛਾਨੋ । ਬਿਨ ਗੋਬਿੰਦ ਅਵਰ ਨਹੀਂ ਜਾਨੋ ।
ਗੁਰ ਮਿਲ ਕਾਰਜ ਕਰਹੋ ਭਾਈ । ਨਾਨਾ ਭੇਦ ਸਗਲ ਮਿਟਿ ਜਾਈ ।
ਸਮਤਾ ਕੀ ਗੁਰ ਜੁਗਤਿ ਬਤਾਵੈ । ਬਿਨ ਗੁਰ ਕ੍ਰਿਪਾ ਕੈਸੇ ਪਾਵੈ ।
ਗੁਰ ਕ੍ਰਿਪਾ ਤੇ ਕਾਰਜ ਰਾਸ । ਗੁਰ ਕ੍ਰਿਪਾ ਸੁਖ ਸਾਸ ਗ੍ਰਾਸ ।
ਗੁਰ ਕ੍ਰਿਪਾ ਤੇ ਮਨ ਠਹਿਰਾਨਾ । ਗੁਰ ਕ੍ਰਿਪਾ ਕੋਊ ਨਹੀਂ ਬੇਗਾਨਾ ।
ਗੁਰ ਚਰਨਨ ਪਰ ਕਿਆ ਲੇ ਵਾਰਉਂ । ਵਾਹ ਵਾਹ ਗੁਰ ਕਉ ਨਮਸਕਾਰਉ ।
ਜੋ ਵਾਰਉਂ ਸੋ ਸਭ ਕਿਛੁ ਮਾਯਿਕ । ਨਿਰਮਾਯਕ ਸਤਿਗੁਰ ਇਹ ਲਾਯਕ ।
ਤਾਂਤੇ ਵਾਰੰਵਾਰ ਪ੍ਰਣਾਮ । ਨਹੀਂ ਅਪਨੋ ਮੇਰੋ ਧਨ ਧਾਮ ।
ਖੰਡ ਬ੍ਰਹਮੰਡ ਜੋ ਸਗਲੇ ਵਾਰਉਂ । ਤਉ ਸਨਮੁਖ ਨਹੀਂ ਨੇਤ੍ਰ ਉਘਾਰਉਂ ।
ਸਤਿਗੁਰ ਮੋ ਪਰ ਕ੍ਰਿਪਾ ਕਰੀ । ਜਤ ਕਤ ਦੇਖਯੋ ਹੈ ਨਰਹਰੀ । 6 ।

ਦੋਹਰਾ

ਸੰਤਰੇਣ ਗੁਰ ਚਰਨ ਪਰ, ਭੇਟ ਧਰਉਂ ਲੇ ਸੀਸ ।
ਜਾਂ ਕੀ ਕ੍ਰਿਪਾ ਕਟਾਛ੍ਯ ਤੇ, ਭਜਯੋ ਮੋਹ ਜਗਦੀਸ । 7 ।

। ਗੁਰਮਹਿਮਾ ਸਮਾਪਤੰ ।

—o—

## (ਹ) ਗੁਰ ਗਯਾਨ ਮਹਾਤਮ

### ਸ੍ਵੈਯਾ

ਜੌਂ ਗੁਰ ਗਯਾਨ ਬਸਯੋ ਘਟ ਅੰਤਰਿ, ਤਉ ਮਨ ਆਤਮ ਕੇ ਰਸ ਭੀਨਾ ।
ਜੌਂ ਗੁਰ ਗਯਾਨ ਬਸਯੋ ਘਟ ਅੰਤਰਿ; ਤਉ ਮਨ ਰਹਤ ਸਦਾ ਲਿਵ ਲੀਨਾ ।
ਜੌਂ ਗੁਰ ਗ਼ਯਾਨ ਬਸਯੋ ਘਟ ਅੰਤਰਿ, ਤਉ ਮਨ ਹੋਯੋ ਸਭ ਕੀ ਰੀਨਾ ।
ਸੰਤ ਰੇਣ ਗੁਰ ਗਯਾਨ ਮਹਾਤਮ, ਸਭ ਘਟਿ ਆਤਮ ਰੂਪ ਹੀ ਚੀਨਾ । 1 ।
ਜੌਂ ਗੁਰ ਗਯਾਨ ਬਸਯੋ ਘਟ ਅੰਤਰਿ, ਤਉ ਮਨ ਸਹਜ ਸਦਾ ਸੁਖ ਭਾਈ ।
ਜੌਂ ਗੁਰ ਗਯਾਨ ਬਸਯੋ ਘਟ ਅੰਤਰਿ, ਅਗਯਾਨ ਕੋ ਭਾਉ ਰਹਯੋ ਨਹੀਂ ਰਾਈ ।
ਜੌਂ ਗੁਰ ਗਯਾਨ ਬਸਯੋ ਘਟ ਅੰਤਰਿ, ਸਭ ਘਟ ਅੰਤਰਿ ਦੇਇ ਦਿਖਾਈ ।
ਸੰਤਰੇਣ ਗੁਰ ਗਯਾਨ ਮਹਾਤਮ, ਜਤ ਕਤ ਦੇਖਤ ਹੀ ਛਕ ਜਾਈ । 2 ।
ਜੌਂ ਗੁਰ ਗਯਾਨ ਬਸਯੋ ਘਟ ਅੰਤਰਿ, ਪੰਚ ਪ੍ਰਪੰਚ ਸਭੀ ਕਛੁ ਭੂਲਾ ।
ਜੌਂ ਗੁਰ ਗਯਾਨ ਬਸਯੋ ਘਟ ਅੰਤਰਿ, ਤਉ ਮਨ ਮੁਕਤ ਬੰਧਨ ਤੇ ਖੁਲਾ ।
ਜੌਂ ਗੁਰ ਗਯਾਨ ਬਸਯੋ ਘਟ ਅੰਤਰਿ, ਤਉ ਮਨ ਸਹਜ ਹਿੰਡੋਲੇ ਝੂਲਾ ।
ਸੰਤਰੇਣ ਗੁਰ ਗਯਾਨ ਮਹਾਤਮ ਸਭ ਮੈਂ ਆਤਮ ਦ੍ਰਿਸ਼ਟਿ ਕਰ ਫੂਲਾ । 3 ।
ਜੌਂ ਗੁਰ ਗਯਾਨ ਬਸਯੋ ਘਟ ਅੰਤਰਿ, ਸਭ ਘਟ ਆਤਮ ਰੂਪ ਪਛਾਨਾ ।
ਜੌਂ ਗੁਰ ਗਯਾਨ ਬਸਯੋ ਘਟ ਅੰਤਿਰ, ਭੇਦ ਕੋ ਭਾਵ ਮਿਟਯੋ ਜੋਉ ਨਾਨਾ ।
ਜੌਂ ਗੁਰ ਗਯਾਨ ਬਸਯੋ ਘਟ ਅੰਤਰਿ, ਤਉ ਮਨ ਸਹਜੇ ਸੁੰਨ ਸਮਾਨਾ ।
ਸੰਤਰੇਣ ਗੁਰ ਗਯਾਨ ਮਹਾਤਮ, ਲਖਯੋ ਅਜ ਅਕ੍ਰੈ ਨਿਰਬਾਨਾ । 4 ।
ਜੌਂ ਗੁਰ ਗਯਾਨ ਬਸਯੋ ਘਟ ਅੰਤਰਿ, ਜਾਨਯੋ ਸਕਲੋ ਏਕ ਅਕਾਰਾ ।
ਜੌਂ ਗੁਰ ਗਯਾਨ ਬਸਯੋ ਘਟ ਅੰਤਰਿ, ਜਾਨਯੋ ਸਭ ਤੇ ਆਤਮ ਨਯਾਰਾ ।
ਜੌਂ ਗੁਰ ਗਯਾਨ ਬਸਯੋ ਘਟ ਅੰਤਰਿ, ਤਉ ਆਤਮ ਸਭ ਨਿਸਚੈ ਧਾਰਾ ।
ਸੰਤਰੇਣ ਗੁਰ ਗਯਾਨ ਮਹਾਤਮ, ਦੇਖਯੋ ਸਗਲੋ ਬ੍ਰਹਮ ਪਸਾਰਾ । 5 ।
ਜੌਂ ਗੁਰ ਗਯਾਨ ਬਸਯੋ ਘਟ ਅੰਤਰਿ, ਮੈਂ ਮੇਰੀ ਕਾ ਭਾਉ ਬਿਲਾਨਾ ।
ਜੌਂ ਗੁਰ ਗਯਾਨ ਬਸਯੋ ਘਟ ਅੰਤਰਿ, ਤਉ ਮਨ ਮਨ ਹੀ ਮਾਹਿ ਸਮਾਨਾ ।
ਜੌਂ ਗੁਰ ਗਯਾਨ ਬਸਯੋ ਘਟ ਅੰਤਰਿ, ਆਤਮ ਰਸ ਕੋਪੀ ਤ੍ਰਿਪਤਾਨਾ ।
ਸੰਤਰੇਣ ਗੁਰ ਗਯਾਨ ਮਹਤਾਮ, ਆਤਮ ਮੈਂ ਰਹਤ ਅਲਸਾਨਾ । 6 ।
ਜੌਂ ਗੁਰ ਗਯਾਨ ਬਸਯੋ ਘਟ ਅੰਤਰਿ, ਆਠੋ ਜਾਮ ਰਹਤ ਮਤਵਾਰਾ ।
ਜੌ ਗੁਰ ਗਯਾਨ ਬਸਯੋ ਘਟ ਅੰਤਰਿ, ਲਖ ਪਾਯੋ ਜੋਉ ਤੱਤਸਾਰਾ ।
ਜੌ ਗੁਰ ਗਯਾਨ ਬਸਯੋ ਘਟ ਅੰਤਰਿ, ਤਉ ਸਭ ਮੈਂ ਆਤਮ ਰੂਪ ਨਿਹਾਰਾ ।
ਸੰਤ ਰੇਣ ਗੁਰ ਗਯਾਨ ਮਹਾਤਮ, ਭਵ ਸਾਗਰ ਤੇ ਉਤਰੇ ਪਾਰਾ । 7 ।

ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਤੌ ਨਿਸਚੇ ਆਤਮ ਬੁਧਿ ਪ੍ਰਕਾਸ਼ੀ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਤਉ ਬੰਧ ਮੁਕਤ ਤੇ ਭਈ ਖਲਾਸੀ।
ਜਉ ਗੁਰ ਗ਼ਯਾਨ ਬਸਯੋ ਘਟ ਅੰਤਰਿ, ਘਟ ਮੋਂ ਪ੍ਰਗਟੀ ਗੰਗਾ ਕਾਂਸੀ।
ਸੰਤਰੇਣ ਗੁਰ ਗਯਾਨ ਮਹਾਤਮ, ਲਖਯੋ ਅਜ ਅਕ੍ਰੈ ਅਬਿਨਾਸੀ। 8।

ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਮਨ ਤੇ ਮਿਟਯੋ ਸਗਲੋ ਭਰਮਾ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਕਰਮ ਕਰਤ ਹੋਯੋ ਨਿਹਕਰਮਾ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਜਾਨਯੋ ਜੀਵ ਈਸ ਕੋ ਕਰਮਾ।
ਸੰਤਰੇਣ ਗੁਰ ਗਯਾਨ ਮਹਾਤਮ, ਪਾਯੋ ਸਭ ਤੇ ਸ੍ਰੇਸ਼ਟ ਧਰਮਾ। 9।

ਜੋ ਗੁਰ ਗਯਾਨ ਬਸਿਓ ਘਟ ਅੰਤਰਿ, ਮਿਥਯਾ ਤੱਤ ਬਿਬੇਕ ਵਿਚਾਰਯੋ।
ਜੋ ਗੁਰ ਗਯਾਨ ਬਸਿਓ ਘਟ ਅੰਤਰਿ, ਤਜ ਅਸਾਰ ਸਾਰ ਕੋ ਧਾਰਯੋ।
ਜੋ ਗੁਰ ਗਯਾਨ ਬਸਿਓ ਘਟ ਅੰਤਰਿ, ਮਿਟਯੋ ਅਗਯਾਨ ਸਹਤ ਪਰਵਾਰਯੋ।
ਸੰਤਰੇਣ ਗੁਰ ਗਯਾਨ ਮਹਾਤਮ, ਅਜ ਅਕ੍ਰੈ ਨਿਜ ਰੂਪ ਨਿਹਾਰਯੋ। 10।

ਜੋ ਗੁਰ ਗਯਾਨ ਬਸਿਓ ਘਟ ਅੰਤਰਿ, ਮਨ ਤੇ ਤ੍ਰਿਸ਼ਨਾ ਸਗਲ ਬਿਲਾਨੀ।
ਜੋ ਗੁਰ ਗਯਾਨ ਬਸਿਓ ਘਟ ਅੰਤਰਿ, ਤਉ ਬ੍ਰਿਤਿ ਰਹਤ ਸਦਾ ਅਲਸਾਨੀ।
ਜੋ ਗੁਰ ਗਯਾਨ ਬਸਿਓ ਘਟ ਅੰਤਰਿ, ਤਉ ਰਾਗ ਦੋਖ ਕੀ ਮਿਟੀ ਕਹਾਨੀ।
ਸੰਤ ਰੇਣ ਗੁਰ ਗਯਾਨ ਮਹਾਤਮ, ਪਾਯੋ ਅਜ ਅਕ੍ਰੈ ਨਿਰਬਾਨੀ। 11।

ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਮਨ ਚੰਚਲ਼ ਤਬਹੀ ਠਹਿਰਾਨਾ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਆਤਮ ਮੈਂ ਰਹਤ ਮਗਨਾਨਾ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਸਹਜੇ ਦੁਤੀਆ ਭਾਉ ਬਿਲਾਨਾ।
ਸੰਤ ਰੇਣ ਗੁਰ ਗਯਾਨ ਮਹਾਤਮ, ਜਿਉਂ ਕਿਉਂ ਤਿਉਂ ਹੀ ਆਤਮ ਜਾਨਾ। 12।

ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਨਾਮ ਰੂਪ ਕੀ ਦਿਸਟਿ ਭੁਲਾਨੀ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਸਹਜ ਸੁਭਾਇ ਮਨ ਆਤਮ ਧਯਾਨੀ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਗ੍ਰਹਿਣ ਤਯਾਗ ਕੀ ਬੁਧਿ ਠਹਿਰਾਨੀ।
ਸੰਤ ਰੇਣ ਗੁਰ ਗਯਾਨ ਮਹਾਤਮ, ਪਾਯੋ ਲਾਭ ਸਮਤਾ ਮਨ ਭਾਨੀ। 13।

ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਅਹੰਭਾਵ ਤੇ ਭਯੋ ਨਯਾਰਾ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਤਉ ਦੇਖਯੋ ਸਗਲੋਂ ਵਾਰ ਔ ਪਾਰਾ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਸਮਤਾ ਭਾਉ ਭਇਓ ਉਜਿਆਰਾ।
ਸੰਤਰੇਣ ਗੁਰ ਗਯਾਨ ਮਹਾਤਮ, ਆਠੋ ਜਾਮ ਰਹਤ ਮਤਵਾਰਾ। 14।

ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਤਉ ਸੁਖ ਸੋਂ ਸਗਰੀ ਅਉਧ ਬਿਤਾਈ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਭੇਦ ਭਾਵਨਾ ਸਗਲ ਚੁਕਾਈ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਤਬਤੇ ਨਿਰਵਿਕਲਪ ਗਤਿ ਪਾਈ।
ਸੰਤਰੇਣ ਗੁਰ ਗਯਾਨ ਮਹਾਤਮ, ਲਾਗੀ ਬਹੁਤ ਨ ਛੂਟਨ ਪਾਈ। 15।

ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਵਿਖੈ ਵਾਸਨਾ ਰਹੀ ਨ ਕਾਈ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਦ੍ਵੈਤ ਭਾਵ ਨਹੀਂ ਦੇਇ ਦਿਖਾਈ।

ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਸਮਤਾ ਸ਼ਾਂਤਿ ਬਸੀ ਉਰ ਆਈ।
ਸੰਤ ਰੇਣ ਗੁਰ ਗਯਾਨ ਮਹਾਤਮ, ਦੇਖਯੋ ਆਤਮ ਪੂਰਨ ਭਾਈ।16।

ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਤੀਨ ਗੁਣਾਂ ਤੇ ਰਹਤ ਨਿਆਰਾ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਤੁਰੀਆ ਪਦ ਲੈ ਨਿਸਚਾ ਧਾਰਾ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਮਿਟ ਗਯੋ ਦੁੰਦ ਬਾਦ ਅਹੰਕਾਰਾ।
ਸੰਤ ਰੇਣ ਗੁਰ ਗਯਾਨ ਮਹਾਤਮ, ਪਾਯੋ ਤੱਤ ਬੇਦ ਕੋ ਸਾਰਾ।17।

ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਬ੍ਰਹਮਾ ਚੀਟੀ ਏਕ ਪਛਾਨਾ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਤਯਾਗਯੋ ਲੋਭ ਮੋਹ ਅਭਿਮਾਨਾ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਪੀਓ ਅੰਮ੍ਰਿਤ ਪਰਮ ਨਿਧਾਨਾ।
ਸੰਤ ਰੇਣ ਗੁਰ ਗਯਾਨ ਮਹਾਤਮ, ਗੁਰ ਕ੍ਰਿਪਾ ਤੇ ਮਨ ਠਹਿਰਾਨਾ।18।

ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਵਿਸਵ ਰੂਪ ਸਭ ਆਤਮ ਜਾਨਾ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਤਿਉਂ ਹੀ ਆਤਮ ਸਿਉਂ ਮਨ ਮਾਨਾ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਜਿਉਂ ਕੋ ਤਿਉਂ ਹੀ ਆਤਮ ਜਾਨਾ।
ਸੰਤ ਰੇਣ ਗੁਰ ਗਯਾਨ ਮਹਾਤਮ, ਜਤ ਕਤ ਅਪਨਾ ਆਪ ਪਛਾਨਾ।19।

ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਭੂਲ ਗਯੋ ਜੋਊ ਆਪਾ ਮਾਨਯੋ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਦੁਤੀਆ ਭਾਉ ਰਿਦੈ ਨਹੀਂ ਆਨਯੋ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਆਤਮ ਰਸ ਪੀਵਤ ਅਲਸਾਨਯੋ।
ਸੰਤਰੇਣ ਗਰ ਗਯਾਨ ਮਹਾਤਮ, ਗੁਰਪ੍ਰਸਾਦਿ ਸਮਤਾ ਮਨ ਮਾਨਯੋ।20।

ਜੋ ਗੁਰ ਗਯਾਨ ਬਸਯੋ ਘਟ ਅੰਤਿਰ, ਕੋਟਿ ਜਨਮ ਪੁੰਨ ਫਲ ਪਾਯੋ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਬਾਹੁਰ ਗਰਭ ਜੋਨਿ ਨਹੀਂ ਆਯੋ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਤਉ ਘਟ ਮੈਂ ਆਤਮ ਤੀਰਥ ਨ੍ਹਾਯੋ।
ਸੰਤਰੇਣ ਗੁਰ ਗਯਾਨ ਮਹਾਤਮ, ਸੰਤ ਬੇਦ ਗੁਰ ਕੋ ਜਸ ਗਾਯੋ।21।

ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਤੀਰਥ ਸਗਲ ਕੀਯੋ ਇਸਨਾਨਾ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਪ੍ਰਿਥਵੀ ਪੂਰਨ ਕੀਨੀ ਦਾਨਾ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਹਯ ਗਯ ਸਹੰਸ ਕੀਏ ਵਿਧਿ ਨਾਨ੍ਹਾ।
ਸੰਤ ਰੇਣ ਗੁਰ ਗਯਾਨ ਮਹਾਤਮ, ਜਿਉਂ ਕੋ ਤਿਉਂ ਹੀ ਆਤਮ ਜਾਨਾ।22।

ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਸ਼ਤ੍ਰੂ ਮਿਤ੍ਰ ਭਏ ਏਕ ਸਮਾਨਾ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਕੰਚਨ ਲੋਹ ਏਕ ਹੀ ਜਾਨਾ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਮਿਟੀ ਦ੍ਰਿਸ਼ਟਿ ਜੋ ਦੇਖਤ ਨ੍ਹਾਨਾ।
ਸੰਤ ਰੇਣ ਗੁਰ ਗਯਾਨ ਮਹਾਤਮ, ਸਹਜੇ ਹੀ ਸਮਤਾ ਮਨ ਮਾਨਾ।23।

ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਪੰਚ ਪ੍ਰਪੰਚ ਸਭ ਮਿਥਯਾ ਜਾਨਾ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਸਭ ਜਗ ਆਤਮ ਰੂਪ ਪਛਾਨਾ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ. ਆਤਮ ਰਸ ਕੋ ਪੀ ਤ੍ਰਿਪਤਾਨਾ।
ਸੰਤ ਰੇਣ ਗੁਰ ਗਿਆਨ ਮਹਾਤਮ, ਦੁਤੀਆ ਭਾਉ ਰਹਿਓ ਨਹੀਂ ਆਨਾ।24।

ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਸ਼ਾਂਤਿ ਸਹਜ ਮੈਂ ਕੀਯੋ ਬਾਸਾ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਜਨਮ ਮਰਨ ਕੋ ਭ੍ਰਮ ਭੈ ਨਾਸਾ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਸਭ ਮੈਂ ਜਾਨਯੋ ਆਪਨ ਵਾਸਾ।
ਸੰਤ ਰੇਣ ਗੁਰ ਗਯਾਨ ਮਹਾਤਮ, ਸਭ ਘਟ ਆਤਮ ਪੂਰਨ ਭਾਸਾ। 25।
ਜੋ ਗੁਰ ਗਯਾਨ ਬਸਿਓ ਘਟ ਅੰਤਰਿ, ਆਸਾ ਮਨਸਾ ਸਗਲ ਤਯਾਗੀ।
ਜੋ ਗੁਰ ਗਯਾਨ ਬਸਿਓ ਘਟ ਅੰਤਰਿ, ਦੁਬਿਧਾ ਦੁਰਮਤਿ ਤਨ ਤੇ ਭਾਗੀ।
ਜੋ ਗੁਰ ਗਯਾਨ ਬਸਿਓ ਘਟ ਅੰਤਰਿ, ਅਹੰ ਭਾਵਨਾ ਛਿਨ ਮੈਂ ਦਾਗੀ।
ਸੰਤ ਰੇਣ ਗੁਰ ਗਯਾਨ ਮਹਾਤਮ, ਸਦਾ ਰਹਤ ਆਤਮ ਲਿਵਲਾਗੀ। 26।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਭੂਲ ਗਯੋ ਸਭ ਹੀ ਮੈਂ ਮੇਰਾ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਚਉਰਾਸੀ ਕੋ ਚੂਕਯੋ ਫੇਰਾ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਸਹਜੇ ਹੀ ਮਿਟਯੋ ਮੈਂ ਮੇਰਾ।
ਸੰਤ ਰੇਣ ਗੁਰ ਗਯਾਨ ਮਹਾਤਮ, ਸਦਾ ਰਹਤ ਆਤਮ ਸੁਖ ਘੇਰਾ। 27।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਚਿਤ ਚਿਤਵਨ ਤੇ ਭਯੋ ਨਯਾਰਾ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਪਾਯੋ ਤੱਤ ਬੇਦ ਕੋ ਸਾਰਾ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਦਿਖਯੋ ਜਗ ਕੋ ਵਾਰਾ ਪਾਰਾ।
ਸੰਤ ਰੇਣ ਗੁਰ ਗਯਾਨ ਮਹਾਤਮ, ਸਭ ਘਟ ਆਤਮ ਰੂਪ ਨਿਹਾਰਾ। 28।
ਜੋ ਗੁਰ ਗਯਾਨ ਬਸਿਓ ਘਟ ਅੰਤਰਿ, ਅਚਰਜ ਰੂਪ ਲਖਯੋ ਅਬਿਨਾਸੀ।
ਜੋ ਗੁਰ ਗਯਾਨ ਬਸਿਓ ਘਟ ਅੰਤਰਿ, ਘਟ ਮੈਂ ਉਪਜੀ ਗੰਗਾ ਕਾਂਸ਼ੀ।
ਜੋ ਗੁਰ ਗਯਾਨ ਬਸਿਓ ਘਟ ਅੰਤਰਿ, ਜਨਮ ਮਰਨ ਕੀ ਸ਼ੰਕਾ ਨਾਸੀ।
ਸੰਤ ਰੇਣ ਗੁਰ ਗਯਾਨ ਮਹਾਤਮ, ਨਿਸਚੈ ਆਤਮ ਬੁਧਿ ਪ੍ਰਕਾਸ਼ੀ। 29।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਅਹੰਬੁਧਿ ਕੋ ਬੀਜ ਨ ਬੋਯੋ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਤਾਪ ਪਾਪ ਸਗਲਾ ਭ੍ਰਮ ਖੋਯੋ।
ਜੋ ਗੁਰ ਗਯਾਨ ਬਸਯੋ ਘਟ ਅੰਤਰਿ, ਬਿਖੈ ਬਾਸਨਾ ਤੇ ਮਨ ਸੋਯੋ।
ਸੰਤ ਰੇਣ ਗੁਰ ਗਯਾਨ ਮਹਾਤਮ, ਜੋਈ ਥਾ ਸੋਈ ਫਿਰ ਹੋਯੋ। 30।

## (ਕ) ਵੈਰਾਗ ਛੰਦ

ਇਕ ਦਮ ਕਾ ਈਹਾਂ ਗੁਜ਼ਾਰਾ ਰੇ। ਤੁਮ ਕਿਸ ਪਰ ਪਾਂਉ ਪਸਾਰਾ ਰੇ।
ਆਖ਼ਿਰ ਸਭ ਨੇ ਮਰਨਾ ਹੈ, ਕਛੁ ਕਰ ਲੈ ਜੋ ਅਬ ਕਰਨਾ ਹੈ।
ਕੱਲ ਸਭ ਹੀ ਕਾ ਕੂਚ ਨਗਾਰਾ ਰੇ। ਤੁਮ ਕਿਸ ਪਰ ਪਾਂਉਂ ਪਸਾਰਾ ਰੇ। 1

ਈਹਾਂ ਪਲਕ ਝਲਕ ਦਾ ਮੇਲਾ ਹੈ। ਕਛੁ ਕਰ ਲੇ ਜੋ ਅਬ ਵੇਲਾ ਹੈ।
ਕੋਈ ਪਲ ਕਾ ਈਹਾਂ ਨਜ਼ਾਰਾ ਰੇ। ਤੁਮ ਕਿਸ ਪਰ ਪਾਂਉਂ ਪਸਾਰਾ ਰੇ। 2।

ਈਹਾਂ ਰਾਤ ਸਰਾਇ ਕਾ ਰਹਨਾ ਹੈ। ਇਸ ਉਪਰ ਕਿਆ ਫੂਲ ਬਹਿਨਾ ਹੈ।
ਉਤ ਚਲਨਾ ਸਾਂਝ ਸਕਾਰਾ ਰੇ। ਤੁਮ ਕਿਸ ਪਰ ਪਾਉਂ ਪਸਾਰਾ ਰੇ। 3।

ਇਸ ਕਾਲ ਤੇ ਕੋਉ ਨ ਬਚਤਾ ਹੈ। ਯਹ ਮੂਰਖ ਪਚ ਪਚ ਮਰਤਾ ਹੈ।
ਸਿਰ ਸਭ ਕੇ ਕਾਲ ਕਰਾਰਾ ਰੇ। ਤੁਮ ਕਿਸ ਪਰ ਪਾਂਉਂ ਪਸਾਰਾ ਰੇ। 4।

ਦੇਖਨ ਮੈਂ ਜੋ ਆਵੈ ਹੈ। ਸਭ ਖ਼ਾਕ ਮਾਹਿ ਰਲ ਜਾਵੈ ਹੈ।
ਯਿਹ ਸਭੀ ਕਾਲ ਕੋ ਚਾਰਾ ਹੈ। ਤੁਮ ਕਿਸ ਪਰ ਪਾਂਉਂ ਪਸਾਰਾ ਰੇ। 5।

ਜਿਉਂ ਜਲ ਕੇ ਬੀਚ ਪਤਾਸਾ ਹੈ। ਤਿਉਂ ਜਗ ਕਾ ਸਭੀ ਤਮਾਸ਼ਾ ਹੈ।
ਇਹ ਅਪੁਨੀ ਆਂਖ ਨਿਹਾਰਾ ਹੈ। ਤੁਮ ਕਿਸ ਪਰ ਪਾਂਉਂ ਪਸਾਰਾ ਹੈ। 6।

ਕਈ ਬ੍ਰਹਮਾ ਹੁਇ ਕਰਿ ਬੀਤੇ ਹੈਂ। ਕਈ ਭੂਪ ਚਾਰ ਚੱਕ ਜੀਤੇ ਹੈਂ।
ਕਛੁ ਤਿਨ ਕੀ ਖਬਰ ਨ ਸਾਰਾ ਰੇ। ਤੁਮ ਕਿਸ ਪਰ ਪਾਂਉਂ ਪਸਾਰਾ ਰੇ। 7।

ਕਈ ਜਾਦਵ ਪਾਂਡਵ ਹੂਏ ਹੈਂ। ਵਹ ਅੰਤ ਸਭੇ ਹੀ ਮੂਏ ਹੈਂ।
ਗਏ ਜਾਂ ਕੇ ਵਡ ਪਰਵਾਰਾ ਰੇ। ਤੁਮ ਕਿਸ ਪਰ ਪਾਂਉਂ ਪਸਾਰਾ ਰੇ। 8।

ਕਈ ਦੈਂਤ ਭਏ ਅਭਿਮਾਨੀ ਰੇ। ਜਗ ਜਾਂਕੀ ਚਲੇ ਕਹਾਨੀ ਰੇ।
ਗਏ ਰਾਵਨ ਕਰਿ ਹੰਕਾਰਾ ਰੇ। ਤੁਮ ਕਿਸ ਪਰ ਪਾਂਉਂ ਪਸਾਰਾ ਰੇ। 9।

ਜਾਂਕੇ ਦਰ ਨੌਬਤ ਬਾਜੇ ਹੈਂ। ਵਹ ਤਖਤ ਛਾਡ ਕਰਿ ਭਾਜੇ ਹੈਂ।
ਜਾਂਕੇ ਲਸ਼ਕਰ ਲਾਖ ਹਜ਼ਾਰਾ ਰੇ। ਤੁਮ ਕਿਸ ਪਰ ਪਾਂਉਂ ਪਸਾਰਾ ਰੇ। 10।

ਕਈ ਕੈਸਰ ਕਾਰੂੰ ਮਾਰੇ ਹੈਂ। ਇਸ ਕਾਲ ਨੇ ਸਭੀ ਬਿਡਾਰੇ ਹੈਂ।
ਤੂੰ ਕਿਨ ਮੈਂ ਕੌਨ ਬਿਚਾਰਾ ਰੇ। ਤੁਮ ਕਿਸ ਪਰ ਪਾਂਉਂ ਪਸਾਰਾ ਰੇ। 11।

ਕਈ ਪੀਰ ਪੈਗੰਬਰ ਹੋਇ ਹੈਂ। ਇਸ ਕਾਲ ਨੇ ਸਭੀ ਬਿਗੋਇ ਹੈਂ।
ਤਹ ਆਖਰ ਸਭ ਨੇ ਹਾਰਾ ਰੇ। ਤੁਮ ਕਿਸ ਪਰ ਪਾਂਉਂ ਪਸਾਰਾ ਰੇ। 12।

ਕਈ ਗੌਂਸ ਕੁਤਬ ਸਭ ਘੇਰੇ ਹੈਂ। ਇਸ ਕਾਲ ਨੇ ਸਭੀ ਨਿਬੇਰੇ ਹੈਂ।
ਕਛੁ ਤਿਨ ਕਉ ਅੰਤ ਨ ਪਾਰਾ ਰੇ। ਤੁਮ ਕਿਸ ਪਰ ਪਾਉਂ ਪਸਾਰਾ ਰੇ। 13।

ਕਈ ਰਾਮ ਰਸੂਲ ਉਪਾਇ ਹੈਂ। ਫਿਰ ਕਾਲ ਮੇਂ ਸਭੀ ਸਮਾਇ ਹੈਂ।
ਕਛੁ ਕਿਨਹੂੰ ਦਮ ਨਹੀਂ ਮਾਰਾ ਰੇ। ਤੁਮ ਕਿਸ ਪਰ ਪਾਂਉਂ ਪਸਾਰਾ ਰੇ। 14।
ਅਬ ਅਵਰ ਕੀ ਕਵਨ ਚਲਾਵੇ ਹੈਂ। ਜਹ ਤਿਨ ਕੋ ਅੰਤ ਨ ਪਾਵੈ ਹੈ।
ਗਏ ਚੰਦ ਸੂਰਜ ਸਭ ਤਾਰਾ ਰੇ। ਤੁਮ ਕਿਸ ਪਰ ਪਾਂਉਂ ਪਸਾਰਾ ਰੇ। 15।
ਆਖਰ ਯਹ ਦੁਨੀਆ ਫ਼ਾਨੀ ਰੇ। ਤੁਮ ਸਾਚੀ ਕਿਸ ਪਰ ਮਾਨੀ ਰੇ।
ਇਹ ਝੂਠਾ ਸਭੀ ਅਖਾਰਾ ਰੇ। ਤੁਮ ਕਿਸ ਪਰ ਪਾਂਉਂ ਪਸਾਰਾ ਰੇ। 16
ਦਿਸਟਮਾਨ ਸਭ ਨਾਸੀ ਹੈ। ਇਸ ਕਾਲ ਕੀ ਸਭ ਪਰ ਫਾਸੀ ਹੈ।
ਇਨ ਕਾਲ ਸਭਨ ਕੋ ਮਾਰਾ ਰੇ। ਤੁਮ ਕਿਸ ਪਰ ਪਾਂਉਂ ਪਸਾਰਾ ਰੇ। 17।
ਨਹੀਂ ਕਾਲ ਕਿਸੀ ਕੋ ਛਾਡੇ ਹੈਂ, ਲੇ ਮਾਟੀ ਮੇਂ ਸਭ ਗਾਡੇ ਹੈਂ।
ਇਹ ਸਭ ਹੀ ਊਪਰ ਭਾਰਾ ਰੇ। ਤੁਮ ਕਿਸ ਪਰ ਪਾਂਉਂ ਪਸਾਰਾ ਰੇ। 18।
ਸਭ ਝੂਠੇ ਦਾਵੇ ਕਰਤੇ ਹੈਂ। ਮੈਂ ਮੇਰੀ ਊਪਰ ਮਰਤੇ ਹੈਂ।
ਯਹ ਦਾਮਨਿ ਕੋ ਚਮਕਾਰਾ ਰੇ। ਤੁਮ ਕਿਸ ਪਰ ਪਾਉਂ ਪਸਾਰਾ ਰੇ। 19।
ਮਾਨਸ ਦੇਹਿ ਕਬ ਪਾਵੈ ਹੈ। ਇਵ ਬਾਦ ਹੀ ਬਾਦ ਗਵਾਵੈ ਹੈ।
ਕਿਉਂ ਅਪਨਾ ਕਾਮ ਬਿਗਾਰਾ ਰੇ, ਤੁਮ ਕਿਸ ਪਰ ਪਾਉਂ ਪਸਾਰਾ ਰੇ। 20।
ਸਭ ਮਿਲ ਐਸੇ ਗਾਯਾ ਹੈ, ਸ੍ਰੁਤਿ ਸਿੰਮ੍ਰਿਤਿ ਇਹੀ ਬਤਾਇਆ ਹੈ।
ਇਹ ਰਹਿਨ ਨਹੀਂ ਸੰਸਾਰਾ ਰੇ, ਤੁਮ ਕਿਸ ਪਰ ਪਾਂਉਂ ਪਸਾਰਾ ਰੇ। 21।
ਸੰਤ ਰੇਣ ਸਭ ਜਾਨੇ ਹੈ। ਕੋਈ ਵਿਰਲਾ ਦਿਲ ਸੇ ਮਾਨੇ ਹੈ।
ਯਹ ਸੰਤਨ ਨਿਸਚੇ ਧਾਰਾ ਰੇ। ਤੁਮ ਕਿਸ ਪਰ ਪਾਂਉਂ ਪਸਾਰਾ ਰੇ। 22।

# (ਖ) ਦੋਹਰੇ ਸਾਧ ਰੀਤਿ ਕੇ

### ਦੋਹਰਾ

ਆਤਮ ਸੁਖ ਸਮ ਅਵਰ ਸੁਖ, ਤੀਨ ਲੋਕ ਮੈਂ ਨਾਹਿੰ ।
ਸੰਤ ਕਿਰਪਾਂ ਕਰ ਦੇਤ ਹੈਂ, ਪੂਰਨ ਭਾਗ ਮਿਲਾਂਹਿ । 1 ।
ਸਤਿਸੰਗਤ ਮਿਲ ਬੈਸਣਾ, ਲਾਭ ਜਨਮ ਕੋ ਜਾਣੁ ।
ਮਿਲਿ ਆਤਮ ਚਰਚਾ ਕਰੈ ਬਰਨਤ ਪਦ ਨਿਰਬਾਣ । 2 ।
ਹਰਿ ਜਨ ਸੇਤ੍ਰੀ ਬਣਜ ਨਿਤ, ਸਉਦਾ ਕਰੀਐ ਸਾਰ ।
ਸੰਤਨ ਤੇ ਹਰਿ ਲੀਜੀਐ, ਤਜੀਐ ਤਨ ਅਹੰਕਾਰ । 3 ।
ਅਵਰ ਵਣਜ ਤੋਟਾ ਸਗਲ, ਇਸ ਮੈਂ ਤੋਟਾ ਨਾਹਿ ।
ਜਉ ਹਰਿ ਭਯਾ ਤੁ ਸਭ ਭਯਾ, ਅਥਵਾ ਹਰਿ ਸਭਿ ਮਾਹਿ । 4 ।
ਇਸਹੀ ਮੈਂ ਸਭ ਕਿਛ ਕਹਯਾ, ਸਮਝੈ ਜੋ ਬੁਧਿਵਾਨ ।
ਇਹੀ ਲਾਭ ਇਹੀ ਪਰਮਪਦ, ਇਹੀ ਗਿਆਨ ਵਿਗਿਆਨ । 5 ।
ਸਿੰਮ੍ਰਿਤਿ ਸ਼ਾਸਤ੍ਰ ਬੇਦ ਸਭਿ, ਮਹਿਮਾ ਸੰਤ ਬਖਾਨ ।
ਚਾਰ ਪਦਾਰਥ ਦੇਤ ਹੋ, ਭਾਖਯਤ ਸ੍ਰੀ ਭਗਵਾਨ । 6 ।
ਜੋ ਵਡਭਾਗੀ ਜਗਤ ਮੈਂ, ਸੰਤ ਸੇਵ ਮਨ ਲਾਇ ।
ਅਗਯਾਨ ਨੀਂਦ ਮੈਂ ਸੋਯਾ, ਸਤਿਗੁਰ ਦੀਆ ਜਗਾਇ । 7 ।
ਸੋਇ ਗਯਾ ਤੁ ਜੀਵ ਭਯਾ, ਜਾਗੇ ਬ੍ਰਹਿਮ ਸਰੂਪ ।
ਸੁਪਨੇ ਰਾਜਾ ਰੰਕ ਜਿਉਂ, ਜਾਗੇ ਭੂਪ ਕੋ ਭੂਪ । 8 ।
ਸੁਪਨੇ ਮੋ ਅਤਿ ਦੀਨ ਥਾ, ਭੂਲਿ ਗਯੋ ਜੋ ਰਾਜ ।
ਜਾਗ ਪਰੇ ਵਿਸਮੈ ਭਯਾ, ਸਭ ਅਪਨਾ ਰਾਜ ਸਮਾਜ । 9 ।
ਸੰਤਨ ਕੇ ਉਪਕਾਰ ਕੀ, ਮਹਿਮਾ ਬਰਨੇ ਕਉਨ ।
ਤਾਂ ਸਮ ਪਰਉਪਕਾਰ ਨਹਿੰ, ਦੇਖਯੋ ਚੌਦਹ ਭਉਨ । 10 ।
ਤੀਨ ਪਦਾਰਥ ਦੇਤ ਕੋ, ਧਰਮ ਅਰਥ ਔ ਕਾਮ ।
ਮੋਖ ਸੰਤ ਹੀ ਦੇਤ ਹੈਂ, ਅਬਿਨਾਸੀ ਸੁਖ ਧਾਮ । 11 ।
ਮਹਿਮਾ ਜੋਊ ਸੰਤ ਕੀ, ਮੋ ਪੈ ਕਹੀ ਨ ਜਾਇ ।
ਦਾਸ ਜਾਨ ਕ੍ਰਿਪਾ ਕਰੀ, ਲੀਆ ਕੰਠ ਲਗਾਇ । 12 ।
ਸਭ ਹੀ ਤੇ ਨਿਰਭਉ ਕੀਆ, ਜਮ ਤੇ ਲੀਆ ਛਡਾਇ
ਪੂਰਨ ਆਤਮ ਜਾਨਿਆ, ਸਤਿਗੁਰ ਕਰੀ ਸਹਾਇ । 13 ।

ਜਗ ਮੋ ਦਾਤੇ ਸੰਤ ਹੈਂ, ਅਵਰ ਨ ਦਾਤਾ ਕੋਇ
ਕੋਟ ਜਨਮ ਕੀ ਮਲਨਤਾ, ਪਲ ਮੈਂ ਡਾਰੈਂ ਧੋਇ । 14 ।

ਸੰਤ ਸੁਖੀ ਹੈਂ ਜਗਤ ਮੈਂ, ਅਵਰ ਨ ਕੋ ਸੁਖ ਦੇਤ
ਜੋ ਤਾ ਪੈ ਚਲ ਆਵਹੀ, ਸੁਖ ਸਰੂਪ ਕਰਿ ਲੇਤ । 15 ।

ਜਿਉਂ ਲੋਹਾ ਪਾਰਸ ਮਿਲੈ, ਕੰਚਨ ਰੂਪ ਦਿਖਾਇ
ਤੈਸੇ ਸੰਤ ਮਿਲਾਪ ਤੇ, ਜੀਵ ਬ੍ਰਹਮ ਹੋ ਜਾਇ । 16 ।

ਯਾ ਮੋਂ ਸੰਸਾ ਕਛੁ ਨਹੀਂ, ਨੇਤ ਕਰੀ ਭਗਵੰਤ
ਬੰਧ ਹੇਤੁ ਅਗਯਾਨਤਾ, ਮੁਕਤਿ ਹੇਤ ਹੈਂ ਸੰਤ । 17 ।

ਏਕ ਪਲਕ ਸਤਿਸੰਗ ਕੀ, ਮਹਿਮਾ ਕਹੀ ਨਾ ਜਾਇ
ਤਪ ਤੀਰਥ ਬ੍ਰਤ ਨੇਮ ਸਭ, ਤਾਂਕੇ ਲਵੇ ਨ ਲਾਇ । 18 ।

ਅਵਰ ਕਰਮ ਸਭ ਸਾਧਨਾ, ਸਤਿਸੰਗਤ ਫ਼ਲ ਰੂਪ
ਕਹਾਂ ਗੰਗ ਜਲ ਪੈਸਣਾ, ਕਹਾਂ ਜਲਾਵੇ ਧੂਪ । 19 ।

ਬੰਧ ਮੋਖ ਕੀ ਕਲਪਨਾ, ਗਿਆਨੀ ਕੈ ਕਛੁ ਨਾਹਿ
ਬੰਧ ਮੋਖ ਅਗਯਾਨ ਮੈਂ, ਗਿਆਨ ਮੈਂ ਕਛੁ ਨਾਹਿ । 20 ।

ਸਭ ਘਟ ਪੂਰਨ ਆਤਮਾ, ਜਿਉਂ ਘ੍ਰਿਤ ਹੈ ਦਧਿ ਮਾਹਿ
ਮਥਨੇ ਤੇ ਦੋਨੋਂ ਮਿਲੇ, ਮਥੇ ਬਿਨਾ ਦੋਊ ਨਾਹਿ । 21 ।

ਬਡੇ ਭਾਗ ਸਤਿਸੰਗ ਮਿਲੈ, ਸੰਤ ਮਿਲਾਵੈ ਰਾਮ
ਰਾਮ ਮਿਲਯਾ ਕ੍ਰਿਤ ਕ੍ਰਿਤ ਭਯਾ, ਪਾਇਆ ਨਿਹਚਲ ਧਾਮ । 22 ।

ਜਨਮ ਮਰਨ ਕਾ ਭਉ ਗਯਾ, ਲਹਯੋ ਜੁ ਅਪਨਾ ਰੂਪ
ਸੁਪਨ ਮਾਹਿ ਭ੍ਰਮ ਭਾਸਿਆ, ਜਾਗੇ ਬ੍ਰਹਮ ਸਰੂਪ । 23 ।

ਅਨਜਾਨਤ ਜਗ ਭਾਸ ਹੈ, ਜਾਨੇ ਤੇ ਕਛੁ ਨਾਹਿ
ਕੰਚਨ ਮੈਂ ਭੂਖਨ ਸਭੈ, ਬਿਨ ਵਿਚਾਰ ਤੇ ਆਹਿ । 24 ।

ਇਹ ਜਗ ਪੂਰਨ ਬ੍ਰਹਮ ਹੈ, ਅਨਜਾਨਤ ਬਹੁ ਭੇਦ
ਸਮਝ ਪਰੀ ਸਭ ਦੁਖ ਮਿਟੇ, ਅਨ ਸਮਝੇ ਬਹੁ ਖੇਦ । 25 ।

ਅਵਰ ਪਦਾਰਥ ਸਕਲ ਜੋ, ਇਸਥਿਰ ਕੋਊ ਨਾਹਿੰ
ਸੰਤ ਮਿਲਾਵੈ ਰਾਮ ਕੋ, ਏਕ ਰੂਪ ਹੋ ਜਾਹਿੰ । 26 ।

ਚਿੰਤਾ ਬੜਵਾ ਅਗਨਿ ਹੈ, ਜੀਵ ਸਮੁੰਦ ਜਲ ਸੋਖ
ਚਿੰਤਾ ਛਾਡੇ ਹੀ ਸੁਖੀ, ਮੁਨੀ ਕਹਤ ਯਹ ਮੋਖ । 27 ।

ਅਗਯਾਨ ਚਿੰਤਾ ਕੋ ਹੇਤ ਹੈ, ਅਚਿੰਤ ਹੇਤ ਹੈ ਗਯਾਨ
ਅਗਯਾਨ ਅੰਧੇਰੀ ਰਾਤ ਹੈ, ਗਯਾਨ ਪ੍ਰਗਟ ਹੈ ਭਾਨੁ । 28 ।

ਅੰਧੇਰੇ ਮਹਿ ਭ੍ਰਮ ਹੋਤ ਹੈ, ਸਰਪ ਲਖੈ ਰਜੁ ਮਾਹਿ
ਭਾਨੁ ਉਦੇ ਤੇ ਸੰਤਰੇਣ, ਸਰਪ ਭਾਵ ਹੂੰ ਨਾਹਿ । 29 ।

ਤਾਂਤੇ ਐਸੇ ਜਾਨ ਕਰਿ, ਸਦਾ ਰਹੁ ਨਿਹਚਿੰਤ
ਸੰਸਾ ਮਿਟਯਾ ਭ੍ਰਮ ਗਯਾ, ਮਿਟ ਗਈ ਚਿੰਤ ਅਚਿੰਤ । 30 ।

ਸੁਖ ਕੀ ਇਛਾ ਬਹੁ ਕਰੇ, ਦੁਖ ਕੀ ਕਰੇ ਨ ਕੋਇ
ਬਿਨ ਚਿਤਵੇ ਦੁਖ ਆ ਲਗੇ, ਸੁਖ ਭੀ ਤੈਸੋ ਹੋਇ । 31 ।

ਤਾਂਤੇ ਇਹ ਜੀਅ ਜਾਨ ਕੈ, ਰਹੋ ਰਾਮ ਲਿਵ ਲਾਇ
ਜਨਮ ਅਮੋਲਕ ਪਾਇਆ, ਸਾਸ ਨ ਬਿਰਥਾ ਜਾਇ । 32 ।

ਸਾਸ ਬਰੋਬਰ ਧਨ ਮਣੀ, ਤੀਨ ਲੋਕ ਹੂੰ ਨਾਹਿ
ਸਾਸ ਸਾਸ ਮੋ ਹਰਿ ਮਿਲੈ, ਯਾ ਮੋ ਸੰਸਾ ਨਾਹਿ । 33 ।

ਹਰਿ ਮੋ ਕੋਟਿ ਬ੍ਰਹਮੰਡ ਹੈਂ, ਤੀਨ ਲੋਕ ਤਿਸ ਮਾਹਿ
ਹਰਿ ਸਿਉ ਮਿਲਾ ਸੋ ਹਰਿ ਭਯੋ, ਯਾ ਮੈਂ ਸੰਸਾ ਨਾਹਿ । 34 ।

ਇਸ ਹੀ ਕੋ ਤੁਰੀਆ ਕਹੈਂ, ਏਹੀ ਤੁਰੀਆਤੀਤ
ਛੇਦ ਭੇਦ ਸਭ ਮਿਟ ਗਯਾ, ਭਈ ਜੋ ਦ੍ਰਿੜ੍ਹ ਪ੍ਰਤੀਤਿ । 35 ।

ਇਸ ਤੇ ਪਰੇ ਨ ਅਵਰ ਕਛੁ, ਜਾਨ ਭਜੋ ਜੀਯ ਮੋਨ
ਮਿਟੀ ਸਕਲ ਹੀ ਕਲਪਨਾ, ਜਗਤ ਜਨੈਤੀ ਜੌਨ । 36 ।

ਆਤਮ ਪੂਰਨ ਜਾਨਿਆ, ਮਿਟੀ ਸਗਲ ਅਭਿਲਾਖ
ਜੋਉ ਇਛਾ ਸੋ ਕਰੇ, ਤਾ ਪਰ ਬੇਦ ਕੀ ਸਾਖ । 37 ।

ਬੰਧ ਮੋਖ ਕੀ ਕਲਪਨਾ, ਕਰਮ ਭਰਮ ਨਹੀਂ ਕੋਇ
ਜੀਵਨ ਮੁਕਤ ਸੁਛੰਦ ਫਿਰੈ, ਸਕਲ ਵਾਸਨਾ ਖੋਇ । 38 ।

ਸਗਲ ਵਾਸਨਾ ਮਿਟ ਗਈ, ਸਤਿਗੁਰ ਭਏ ਕ੍ਰਿਪਾਲ
ਸਰਣਿ ਪਰੇ ਗੁਰਦੇਵ ਕੀ, ਸੁਖੀ ਹੋਇ ਤਤਕਾਲ । 39 ।

ਮਿਥਯਾ ਜਾਨੈ ਜਗਤ ਕੋ, ਭਜੈ ਸਦਾ ਭਗਵੰਤ ।
ਸਭ ਤੇ ਸ੍ਰੇਸਟ ਪੁਰਖ ਹੈ, ਪੂਰਨ ਸੋਈ ਸੰਤ । 40 ।

## (ਗ) ਦੋਹਰੇ ਰਾਜਨੀਤਿ ਕੇ

ਰਾਜਨੀਤਿ ਰਾਜੇ ਚਲੈਂ, ਸਾਧ ਰੀਤਿ ਮੈਂ ਸੰਤ।
ਸਾਧ ਮੁਕਤ ਰਾਜਾ ਸਵਰਗ, ਨੇਤ ਕਰੀਂ ਭਗਵੰਤ। 1।
ਨੀਤਿ ਰੀਤਿ ਨਹਿ ਛਾਡੀਏ, ਜਬ ਲਗ ਘਟ ਮੋ ਪ੍ਰਾਨ।
ਸੁਖ ਸੰਪਤਿ ਦਿਨ ਦਿਨ ਬਢੇ, ਇਹ ਭਾਖੈ ਬੁਧਿਮਾਨ। 2।
ਲੋਕਹਿ ਮੈਂ ਜਸ ਹੋਤ ਹੈ, ਆਗੇ ਸਵਰਗ ਕੋ ਸੁਖ।
ਤਾਂ ਤੇ ਬਿਲਮ ਨ ਕੀਜੀਐ, ਜਾਂ ਤੇ ਭਾਜੈ ਦੁਖ। 3।
ਪ੍ਰਸ਼ਨ ਕਰੈ ਕੋਊ ਆਇ ਕੈ, ਕਲਿ ਮੈਂ ਨੀਤਿ ਨ ਹੋਇ।
ਯਾਂ ਕੋ ਉਤਰ ਕਹਤ ਹੈ, ਜੇ ਹੈਂ ਸਿਆਨੇ ਲੋਇ। 4।
ਚਾਰ ਲਾਖ ਬੱਤੀ ਸਹਸ, ਕਲਿਜੁਗ ਅਵਧ ਕਹਾਇ।
ਚਾਰ ਸਹਸਾ ਬੀਤਿਆ, ਯਾਂ ਤੇ ਕਲਿਜੁਗ ਨਾਹਿ। 5।
ਜਬ ਲਗ ਗੰਗਾ ਮਾਤ ਲੋਕ, ਕਥਾ ਦਾਨ ਇਸਨਾਨ।
ਤਬ ਲਗ ਕਲਿਜੁਗ ਨਹਿ ਭਯੋ, ਭਾਖਤ ਬੇਦ ਪੁਰਾਨ। 6।
ਸੰਗਤਿ ਬੁਰਿ ਜੋਂ ਕੀ ਕਲੂ, ਸਤਿਜੁਗ ਭਲਯੋਂ ਸੰਗ।
ਜੈਸੀ ਸੰਗਤਿ ਜੋ ਕਰੈ; ਤੈਸੋ ਚੜ੍ਹਤੋ ਰੰਗ। 7।
ਯੁਗ ਅਧੀਨ ਰਾਜਾਨ ਕੇ, ਬੇਦ ਕਹਤ ਯਹ ਭਾਇ।
ਜੈਸਾ ਰਾਜਾ ਹੋਤ ਹੈ, ਤੈਸੋ ਯੁਗ ਹੋ ਜਾਇ। 8।
ਕਲਿਯੁਗ ਮੈਂ ਸਤਿ ਯੁਗ ਭਯੋ, ਸਤਿ ਜੁਗ ਮੈਂ ਕਲਿ ਹੋਇ।
ਕਈ ਵੇਰ ਐਸੋ ਭਯੋ, ਬੇਦ ਕਹਤ ਹੈ ਸੋਇ। 9।
ਨੀਤੀ ਮਹਿ ਏਤੇ ਬਢੇ, ਅਵਧ ਤੇਜ ਅਰ ਰਾਜ।
ਅਸੀਸ ਕਰੈ ਪੂਜੈ ਤੁਮੈ, ਸਫਲ ਹੋਇ ਸਭ ਕਾਜ। 10।
ਹਮ ਬਾਂਛਤ ਤੁਮਰੋ ਭਲੋ, ਅਵਰ ਪ੍ਰੋਜਨ ਨਾਹਿੰ।
ਯਾ ਮੈਂ ਤੁਮ ਕੋ ਕੁਸਲ ਹੋਹਿ, ਜੋ ਰਾਖੈ ਮਨ ਮਾਹਿੰ। 11।
ਰਾਜ ਰਹੇ ਤੁਮਰੋ ਸਦਾ, ਦੇਵਹੁ ਜੁਗਤਿ ਬਤਾਇ।
ਜੋ ਵਰਤੇ ਇਸ ਜੁਗਤਿ ਸਿਉਂ, ਰਾਜ ਨ ਗ੍ਰਿਹ ਤੇ ਜਾਇ। 12।
ਚਿਤ ਮੋ ਭਉ ਗੋਬਿੰਦ ਕਾ, ਦੀਨਨ ਪਰ ਕ੍ਰਿਪਾਲੁ।
ਸੰਤ ਸੇਵ ਮੈਂ ਰੁਚਿ ਸਦਾ, ਅਰ ਪ੍ਰਜਾ ਪ੍ਰਤਿਪਾਲ। 13।
ਅਤਿ ਸ਼ਤ੍ਰਨ ਕੋ ਮਾਰੀਏ, ਸਮ ਸ਼ਤ੍ਰਨ ਕੋ ਨਾਹਿ।

